ੴ ਸਤਿਗੁਰਪ੍ਰਸਾਦਿ ॥

ਕਲਿਜੁਗ ਮਹਿ ਕੀਰਤਨ ਪਰਧਾਨਾ ॥

ਕੀਰਤਨ ਲੜੀ ਦੀ ਪਹਿਲੀ ਪੁਸਤਕ

# ਗੁਰਮਤ ਪਰਮਾਣ




ਸੰਗ੍ਰਹਿ ਕਰਤਾ

**ਭਾਈ ਮੇਹਰ ਸਿੰਘ ਰਾਗੀ**

ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ



ਪ੍ਰਕਾਸ਼ਕ !

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ**

ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਸ੍ਰੀ ਅੰਮ੍ਰਿਤਸਰ

ਅਤੇ- ੩੬੪, ਲਾਜਪਤ ਰਾਇ ਮਾਰਕੀਟ ਦਿਲੀ

ਭੇਟਾ ੧॥=) ਕਪੜੇ ਦੀ ਜਿਲਦ ੧।॥=)

## ਤਤਕਰਾ

## ਨਾਮ



## ਸੰਗਤ



## ਸੰਤ



## ਮਾਨਸ ਜਨਮ



## ਮਾਇਆ



## ਕੀਰਤਨ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਅਰਦਾਸ

ਸ੍ਰੀ ਮਾਨ ਭਾਈ ਸਾਹਿਬ ਭਾਈ ਮੇਹਰ ਸਿੰਘ ਜੀ ਰਾਗੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਜੀ ਨੇ ਗੁਰਬਾਣੀ ਦੇ ਪ੍ਰਮਾਣਾਂ ਦੀ ਇਹ ਪੋਥੀ ਲਿਖਕੇ ਚੰਗਾ ਸ਼ਲਾਘਾ ਯੋਗ ਕੰਮ ਕੀਤਾ ਹੈ।

ਅਜ ਕਲ ਕੀਰਤਨ ਵਿਚ ਪ੍ਰਮਾਣ ਦੇਣੇ ਆਮ ਰੀਤ ਪ੍ਰਚਲਤ ਹੋ ਗਈ ਹੈ ਤੇ ਸੰਗਤਾਂ ਵੀ ਇਸ ਰੀਤ ਨੂੰ ਚੰਗਾ ਪਸੰਦ ਕਰਦੀਆਂ ਹਨ। ਮਗਰ ਹਰ ਇਕ ਸਜਣ ਨੂੰ ਟਿਕਾਣੇ ਦੇ ਪ੍ਰਮਾਣ ਲਭਣੇ ਬੜੇ ਔਖੇ ਹੁੰਦੇ ਸਨ। ਸੋ ਭਾਈ ਸਾਹਿਬ ਜੀ ਨੇ ਭਾਰੀ ਮੇਹਨਤ ਕਰਕੇ ਗੁਰਬਾਣੀ ਦੀ ਪੰਗਤੀ ਦੀ ਟੇਕ ਰਖਕੇ ਉਸ ਉਤੇ ਪਹਿਲੇ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਫਿਰ ਦਸਮ ਪਾਤਸ਼ਾਹ ਜੀ, ਭਾਈ ਨੰਦ ਲਾਲ ਸਾਹਿਬ ਜੀ ਅਤੇ ਭਾਈ ਗੁਰਦਾਸ ਸਾਹਿਬ ਜੀ ਦੀ ਬਾਣੀ ਦੇ ਢੁਕਵੇਂ ਪ੍ਰਮਾਣ ਚੁਣੇ ਹਨ।

ਜਿਨ੍ਹਾਂ ਸ਼ਬਦਾਂ ਵਿਚੋਂ ਟੇਕ ਦੀ ਤੁਕ ਲਈ ਗਈ ਹੈ ਇਸ ਪੋਥੀ ਦੇ ਅਖੀਰ ਵਿਚ ਉਹ ਸ਼ਬਦ ਪੂਰੇ ਜਿਉਂ ਕੇ ਤਿਉਂ ਦੇ ਦਿਤੇ ਹਨ ਤਾਂ ਕਿ ਸਜਣ ਜਨਾਂ ਨੂੰ ਸ਼ਬਦ ਲਭਕੇ ਯਾਦ ਕਰਨ ਵਿਚ ਔਖ ਨਾ ਹੋਵੇ।

ਇਹ ਪੋਥੀ ਕੇਵਲ ਰਾਗੀਆਂ ਸਿੰਘਾਂ ਨੂੰ ਹੀ ਲਾਭ ਦੇਣ ਲਈ ਨਹੀਂ ਸਗੋਂ ਕਥਾਕਰਨ ਵਾਲਿਆਂ ਗਿਆਨੀਆਂ, ਪ੍ਰਚਾਰਕਾਂ ਤੇ ਹੋਰ ਖੋਜੀ ਸਜਣਾਂ ਨੂੰ ਉਹਨਾਂ ਦੀ ਖੋਜ ਵਿਚ ਭਾਰੀ ਮਦਦ ਦੇਵੇਗੀ। ਸੋ ਇਸ ਪੋਥੀ ਦਾ ਹਰੇਕ ਸਜਣ ਪਾਸ ਹੋਣਾ ਬੜਾ ਜ਼ਰੂਰੀ ਹੈ।

ਇਸ ਲਈ ਭਾਈ ਮੇਹਰ ਸਿੰਘ ਜੀ ਦੀ ਇਸ ਸੇਵਾ ਨੂੰ ਵੇਖਕੇ ਸਤਿਗੁਰੂ ਸਚੇ ਪਾਤਸ਼ਾਹ ਜੀ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਹੈ ਕਿ ਭਾਈ ਮੇਹਰ ਸਿੰਘ ਜੀਨੂੰ ਏਸੇ ਤਰ੍ਹਾਂ ਹੀ ਗੁਰੂ ਬਾਣੀ ਦਾ ਪਿਆਰ ਤੇ ਖੋਜ ਵਿਚਾਰ ਬਖਸ਼ਣ ਤੇ ਗੁਣੀਆਂ ਗਿਆਨੀਆਂ ਵਿਚ ਏਹਨਾਂ ਦੇ ਉਦਮ ਦੀ ਕਦਰ ਵਧੇ।

ਸ੍ਰੀ ਅੰਮ੍ਰਿਤਸਰ }
੧੩-੨-੪੫ }

ਦਾਸ—ਅਛਰ ਸਿੰਘ ਗ੍ਰੰਥੀ
ਸ੍ਰੀ ਹਰਿਮੰਦਰ ਸਾਹਿਬ

# ਭੂਮਿਕਾ

ਮਨ ਨੂੰ ਇਕਾਗਰ ਕਰਨ ਵਾਸਤੇ ਅਨੇਕਾਂ ਕਰਮ ਧਰਮ ਕੀਤੇ ਜਾਂਦੇ ਹਨ ਪਰ ਗੁਰਮਤ ਵਿਚ ਉਨ੍ਹਾਂ ਸਾਰਿਆਂ ਕਰਮਾਂ ਨਾਲੋਂ ਸਤਿਗੁਰ ਜੀ ਨੇ ਕੀਰਤਨ ਕਰਨਾ ਤੇ ਸੁਣਨਾ ਮਹਾਨ ਉਤਮ ਕਰਮ ਦਸਿਆ ਹੈ।

ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ।
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ। ਸੋਰਠ ਮ: ੫

ਕਲਿਜੁਗ ਮਹਿ ਕੀਰਤਨ *ਪਰਧਾਨਾ।
ਗੁਰਮੁਖਿ ਜਪੀਐ ਲਾਇ ਧਿਆਨਾ।
ਆਪਿ ਤਰੈ ਸਗਲੇ ਕੁਲ ਤਾਰੇ
ਹਰਿ ਦਰਗਹ ਪਤਿ ਸਿਉ ਜਾਇਦਾ।
(ਮਾਰੂ ਸੋਲਹੇ ਮ: ੫)

ਤਾਂ ਤੇ ਸਮੂਹ ਗੁਰ ਸਿਖਾਂ ਨੂੰ ਕੀਰਤਨ ਕਰਨਾ ਚਾਹੀਦਾ ਹੈ। ਇਹ ਪਰਮਾਣਾਂ ਦਾ ਸੰਗ੍ਰਹਿ ਭੀ ਇਸੇ ਕਰਕੇ ਲਿਖਿਆ ਗਿਆ ਹੈ ਕਿ ਕੀਰਤਨ ਦਾ ਪ੍ਰਚਾਰ ਹੋਵੇ। ਇਸ ਸੰਗ੍ਰਹਿ ਤੋਂ ਪਹਿਲੇ ਦੋ ਸੰਗ੍ਰਹਿ ਗੁਰਬਾਣੀ ਦੇ ਪ੍ਰਮਾਣਾਂ ਦੇ ਛਪ ਚੁਕੇ ਹਨ। ਪਹਿਲਾ

---

*ਭਾਈ ਮਨੀ ਸਿੰਘ ਜੀ ਨੇ ਭਗਤ ਰਤਨਾਵਲੀ ਵਿਚ ਲਿਖਿਆ ਹੈ ਕਿ ਝਾਂਝੂ, ਮੁਕੰਦੂ ਤੇ ਕਿਦਾਰਾ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਆਏ, ਤੇ ਕਿਹਾ, ਗਰੀਬ ਨਿਵਾਜ ਜੀ ਅਸਾਡਾ ਉਧਾਰ ਕਿਉਂ ਕਰ ਹੋਵੇ ਤਾਂ ਬਚਨ ਹੋਇਆ ਤੁਹਾਨੂੰ ਰਾਗ ਦੀ ਸਮਝ ਹੈ ਤੇ ਕਲਜੁਗ ਵਿਚ ਕੀਰਤਨ ਦੇ ਸਮਾਨ ਹੋਰ ਕੋਈ ਜੋਗ ਤਪ ਨਹੀਂ, ਇਹੁ ਸ਼ਾਂਤਕੀ ਸਾਧਨ ਹੈ ਤੁਸੀਂ ਕੀਰਤਨ ਕੀਤਾ ਕਰੋ।

ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭਾ ਦਾ 'ਗੁਰਮਤ ਪ੍ਰਭਾਕਰ' ਸੀ! ਦੂਸਰਾ 'ਸਿਖੀ ਮਾਰਗ' ਚੀਫ ਖਾਲਸਾ ਦੀਵਾਨ ਵਲੋਂ ਛਪਿਆ ਸੀ।ਗੁਰਮਤ ਦੇ ਆਸ਼ੇ ਅਨੁਸਾਰ ਉਹਨਾਂਵਿਚ ਬੜੀ ਸੋਹਣੀ ਪੜਚੋਲ ਕੀਤੀ ਹੋਈ ਸੀਤੇ ਉਹ ਪ੍ਰਮਾਣ ਵੇਖਣ ਵਿਚ ਮਦਦ ਦੇਂਦੇ ਸਨ।ਚੂੰਕਿ ਉਹ ਨਿਰੋਲ ਕੀਰਤਨ ਪ੍ਰਮਾਣਾਂ ਵਾਸਤੇ ਨਹੀਂ ਸਨ ਬਣਾਏ ਗਏ ਇਸ ਵਾਸਤੇ ਇਹ ਸੰਗ੍ਰਹਿ ਲਿਖਿਆ ਗਿਆ ਹੈ।ਕੀਰਤਨ ਦੇ ਢੰਗ ਅਨੁਸਾਰ ਇਸਨੂੰ ਸ਼ੁਰੂ ਕੀਤਾ ਹੈ।ਕਾਗਜ਼ ਦੀ ਤੰਗੀ ਕਰਕੇ ਥੋੜਿਆਂ ਹੀ ਆਸ਼ਿਆਂ ਤੇ ੪੭੩ ਪ੍ਰਮਾਣ ਦਿਤੇ ਹਨ ਜਿਨ੍ਹਾਂ ਵਿਚ ੩੭੧ ਪਰਮਾਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਨ।੨੫ ਸ੍ਰੀ ਦਸਮ ਪਾਤਸ਼ਾਹ ਜੀ ਦੀ ਬਾਣੀ ਦੇ ਤੇ ਪ੪ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿਤ ਸਵੱਯੇ ਵਿਚੋਂ ਹਨ। ੨੩ ਭਾਈ ਨੰਦ ਲਾਲ ਜੀ ਦੀ ਬਾਣੀ ਦੇ ਹਨ। ਆਸ ਹੈ ਕਿ ਇਹ ਪੁਸਤਕ ਰਾਗੀਆਂ, ਪ੍ਰਚਾਰਕਾਂ ਨੂੰ ਜ਼ਰੂਰ ਮਦਦ ਦੇਵੇਗੀ। ਗੁਰਬਾਣੀ ਨੂੰ ਚੰਗੀ ਤਰ੍ਹਾਂ ਸੋਧਕੇ ਲਿਖਿਆ ਗਿਆ ਹੈ।

ਦਾਸ ਸ੍ਰੀ ਮਾਨ ਜਥੇਦਾਰ ਅਛਰ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦ੍ਰ ਸਾਹਿਬ ਦਾ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਪੁਸਤਕ ਨੂੰ ਪੜ੍ਹਕੇ ਆਪਣੀ ਅਮੋਲਕ ਰਾਇ ਬਖਸ਼ੀ ਹੈ।

ਤਾਰੀਖ
੧੩-੨-੪੫

ਦਾਸ-ਮੋਹਰ ਸਿੰਘ ਰਾਗੀ
ਸ੍ਰੀ ਹਰਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ

੧ ੳ ਸਤਿਗੁਰਪ੍ਰਸਾਦਿ ॥

# ਬੇਨਤੀ

## ਹਮ ਅਵਗੁਣ ਭਰੇ ਏਕ ਗੁਣੁ ਨਾਹੀ ॥

੧. ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ। ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ।

(ਗਉੜੀ ਮਃ ੧)

੨. ਹਮ ਅਪ੍ਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ॥ ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ।

(ਗਉੜੀ ਮਃ ੪)

੩. ਹਮਰੇ ਅਵਗੁਣ ਬਹੁਤੁ ਬਹੁਤੁ ਹੈ
ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ
ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥

(ਗਉੜੀ ਮਃ ੪)

੪. ਸਭਿ ਅਵਗਣਿ ਮੈ ਗੁਣੁ ਨਹੀ ਕੋਈ।
ਕਿਉ ਕਰਿ ਕੰਤ ਮਿਲਾਵਾ ਹੋਈ ॥ ੧ ॥
ਨਾਮੈ ਰੂਪੁ ਨ ਬੰਕੇ ਨੈਣਾ।

ਨਾ ਕੁਲ ਢੰਗੁ ਨ ਮੀਠੇ ਬੈਣਾ ।

(ਸੂਹੀ ਮ: ੧)

੫. ਜਿਉ ਜਾਨਉ ਤਿਉ ਰਾਖੁ ਹਰਿ ਪ੍ਰਭ ਤੇਰਿਆ ।
ਕੇਤੇ ਗਨਉ ਅਸੰਖ ਅਵਗਣ ਮੇਰਿਆ ।
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ॥
ਮੋਹ ਮਗਨੁ ਬਿਕ੍ਰਾਲ ਮਾਇਆ ਤਉ ਪ੍ਰਸਾਦੀ ਘੂਲੀਐ॥
ਲੂਕ ਕਰਤ ਬਿਕਾਰ ਬਿਖੜੇਪ੍ਰਭ ਨੇਰਿ ਹੂ ਤੇ ਨੇਰਿਆ॥
ਬਿਨਵੰਤ ਨਾਨਕ ਦਇਆ ਧਾਰਹੁ ਕਾਢ ਭਵਜਲ
ਫੇਰਿਆ ।

(ਜੈਤਸਰੀ ਮ: ੫)

੬. ਅਸੀ ਖਤੇ ਬਹੁਤ ਕਮਾਵਦੇ ਅੰਤੁ ਨ ਪਾਰਾਵਾਰੁ ।
ਹਰਿ ਕਿਰਪਾ ਕਰਿਕੈ ਬਖਸਿ ਲੈਹੁ ਹਉ ਪਾਪੀ ਵ
ਗੁਨਹਗਾਰੁ ।

(ਸਲੋਕ ਵਾਰਾਂ ਤੋਂ ਵਧੀਕ ਮ: ੩)

੭. ਕਿਰਪਾ ਕਰਹੁ ਦੀਨ ਕੇ ਦਾਤੇ
ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ।
ਮਾਟੀ ਕਾ ਕਿਆ ਧੋਪੈਸੁਆਮੀ ਮਾਣਸ ਕੀ ਗਤਿ ਏਹ

(ਰਾਮਕਲੀ ਮ: ੫)

੮. ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ।
ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤ
ਲਾਹਾ ਮਾਇਆ ਕਾਰਨੇ ਦਹਦਿਸ ਢੂੰਢਨ ਜਾਇ ।
ਦੇਵਨਹਾਰ ਦਾਤਾਰ ਪ੍ਰਭ ਨਿਮਖ ਨ ਮਨਹਿ ਬਸਾ

ਲਾਲਚ ਝੂਠ ਬਿਕਾਰ ਮੋਹ ਇਆ ਸੰਪੈ ਮਨ ਮਾਹਿ।
ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ।
ਤੁਧੁ ਭਾਵੇ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ।
ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ।
(ਗਉੜੀ ਬਾਵਨ ਅਖਰੀ ਮਃ ੫)

੯. ਅਨੇਕ ਜਨਮ ਪਾਪ ਕਰਿ ਭਰਮੇ ਹੁਣਿ ਤਉ ਸਰਣਾਗਤਿ ਆਏ। ਦਇਆ ਕਰਹੁ ਰਖਿ ਲੇਵਹੁ ਹਰਿ ਜੀਉ ਹਮ ਲਾਗਹ ਸਤਿਗੁਰ ਪਾਏ।
(ਤੁਖਾਰੀ ਮਃ ੪)

੧੦. ਮਨ ਕਰਿ ਕਬਹੂ ਨ ਹਰਿ ਗੁਨ ਗਾਇਓ
ਬਿਖਿਆ ਸਕਤਿ ਰਹਿਓ ਨਿਸ ਬਾਸਰੁ ਕੀਨੋ ਅਪਨੋ ਭਾਇਓ ॥ ੧ ॥ ਰਹਾਉ ॥
ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ। ਪਰਨਿੰਦਾ ਕਾਰਨਿਬਹੁ ਧਾਵਤ ਸਮਝਿਓ ਨਹ ਸਮਝਾਇਓ। ਕਹਾ ਕਹਉ ਮੈ ਅਪੁਨੀ ਕਰਨੀ ਜਿਹਿ ਬਿਧਿ ਜਨਮੁ ਗਵਾਇਓ। ਕਹਿ ਨਾਨਕ ਸਭ ਅਉਗਨ ਮੋ ਮੈ ਰਾਖ ਲੇਹੁ ਸਰਨਾਇਓ।
(ਸਾਰੰਗ ਮਃ ੯)

## (ਅ)

੧. ਹਉ ਅਪਰਾਧੀ ਗੁਨਹਗਾਰ ਹਉ ਬੇਮੁਖ ਮੰਦਾ।
ਚੋਰ ਯਾਰ ਜੂਆਰ ਹਉ ਪਰ ਘਰ ਜੋਹੰਦਾ।

ਨਿੰਦਕ ਦੁਸ਼ਟ ਹਰਾਮ ਖੋਰ ਠਗ ਦੇਸ ਠਗੰਦਾ ।
ਕਾਮ ਕਰੋਧ ਮਧ ਲੋਭ ਮੋਹ ਹੰਕਾਰ ਕਰੰਦਾ ।
ਵਿਸਾਸ ਘਾਤੀ ਅਕ੍ਰਿਤਘਣ ਮੈ ਕੋ ਨ ਰਖੰਦਾ ।
ਸਿਮਰ ਮੁਰੀਦਾ ਢਾਢੀਆਂ ਸਤਿਗੁਰ ਬਖਸੰਦਾ ।
(ਵਾਰਾਂ ਭਾਈ ਗੁਰਦਾਸ ਜੀ)

੨. ਮੋਰ ਕਰੋ ਤ੍ਰਿਣ ਤੇ ਮੁਹਿ ਜਾਹਿ
ਗਰੀਬ ਨਿਵਾਜ ਨਦੂਸਰ ਤੋਸੋ ।
ਭੂਲ ਛਿਮੋ ਹਮਰੀ ਪ੍ਰਭ ਆਪਨ
ਭੂਲਨਹਾਰ ਕਹਾ ਕੋਊ ਮੋਸੋ ।
ਸੇਵ ਕਰੀ ਤੁਮਰੀ ਤਿਨਕੇ ਗ੍ਰਿਹ
ਦੇਖੀਅਤ ਦਰਬ ਭਰੋਸੋ ।
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ
ਭਾਰੀ ਭੁਜਾਨ ਕੋ ਭਾਰੀ ਭਰੋਸੋ ।
(ਅਕਾਲ ਉਸਤਤ ਪਾ: ੧੦)

## ਹਾਹਾ ਪ੍ਰਭ ਰਾਖਿ ਲੇਹੁ

੧. ਤੁਮਰੀ ਟੇਕ ਪੂਰੇ ਮੇਰੇ ਸਤਿਗੁਰ
ਮਨ ਸਰਨਿ ਤੁਮਾਰੈ ਪਰੀ ।
ਅਚੇਤ ਇਆਨੇ ਬਾਰਿਕ ਨਾਨਕ ਹਮ
ਤੁਮ ਰਾਖਹੁ ਧਾਰਿ ਕਰੀ ।
(ਗੂਜਰੀ ਮ: ੫)

੨. ਹਰਿ ਆਪੇ ਹੋਇ ਕ੍ਰਿਪਾਲੁ ਆਪਿ ਲਿਵਲਾਵਹਿਗੇ ।
ਜਨੁ ਨਾਨਕੁ ਸਰਨਿਦੁਆਰਿ ਹਰਿਲਾਜ ਰਖਾਵਹਿਗੇ ।
(ਛਕਾ ੧ ਕਲਿਆਨ ਮਃ ੪)

੩. ਸਭਨਾ ਕੀ ਤੂੰ ਆਸ ਮੇਰੇ ਪਿਆਰੇ
ਸਭ ਤੁਧਹਿ ਧਿਆਵਹਿ ਮੇਰੇ ਸਾਹ ।
ਜਿਉ ਭਾਵੈ ਤਿਉ ਰਖ ਤੂੰ ਮੇਰੇ ਪਿਆਰੇ
ਸਚੁ ਨਾਨਕ ਕੇ ਪਾਤਿਸਾਹ ।
(ਧਨਾਸਰੀ ਮਃ ੫)

੪. ਗ੍ਰਿਹੁ ਤਜਿ ਬਨਖੰਡ ਜਾਈਐ ਚੁਨਿ ਖਾਈਐ ਕੰਦਾ ।
ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ।
ਕਿਉ ਛੂਟਉ ਕੈਸੇ ਤਰਉ ਭਵਜਲ ਨਿਧ ਭਾਰੀ ।
ਰਾਖੁ ਰਾਖੁ ਮੇਰੇ ਬੀਠੁਲਾ ਜਨ ਸਰਨਿ ਤੁਮਾਰੀ ।
(ਬਿਲਾਵਲੁ ਕਬੀਰ ਜੀ)

੫. ਹਮ ਗਰੀਬ ਮਸਕੀਨ ਪ੍ਰਭ ਤੇਰੇ
ਹਰਿ ਰਾਖੁ ਰਾਖੁ ਵਡ ਵਡਾ ਹੇ ।
(ਗਉੜੀ ਮਃ ੪)

੬. ਨਾਨਕੁ ਗਰੀਬੁ ਬੰਦਾ ਜਨੁ ਤੇਰਾ
ਰਾਖਿ ਲੇਹਿ ਸਾਹਿਬ ਪ੍ਰਭੁ ਮੇਰਾ ।
(ਧਨਾਸਰੀ ਮਃ ੫)

੭. ਰਾਖਹੁ ਆਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ ।
ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ ।

ਮਾਨ ਕਰਉ ਤੁਧ ਊਪਰੇ ਮੇਰੇ ਪ੍ਰੀਤਮ ਪਿਆਰੇ ।
ਹਮ ਅਪਰਾਧੀ ਸਦ ਭੂਲਤੇ ਤੁਮ੍ਹ ਬਖਸਨਹਾਰੇ ।
(ਬਿਲਾਵਲ ਮਃ ੫)

੮. ਤੇਰੀ ਸਰਨ ਮੇਰੇ ਦੀਨ ਦਇਆਲਾ ।
ਸੁਖ ਸਾਗਰ ਮੇਰੇ ਗੁਰ ਗੋਪਾਲਾ ।
ਕਰ ਕਿਰਪਾ ਨਾਨਕ ਗੁਣ ਗਾਵੈ
ਰਾਖਹੁ ਸਰਮ ਅਸਾੜੀ ਜੀਉ ।
(ਮਾਝ ਮਃ ੫)

੯. ਤੁਮਰੀ ਸਰਣਿ ਤੁਮਾਰੀ ਆਸਾ ਤੁਮਹੀ ਸਜਨ ਸੁਹੇਲੇ।
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ।
(ਧਨਾਸਰੀ ਮਃ ੫)

੧੦. ਕਿਸਹੀ ਜੋਰੁ ਅਹੰਕਾਰ ਬੋਲਣ ਕਾ
ਕਿਸਹੀ ਜੋਰੁ ਦੀਬਾਨ ਮਾਇਆ ਕਾ
ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ
ਤੂੰ ਕਰਤੇ ਰਾਖ ਮੈ ਨਿਮਾਣੀ ਹੇ ।
(ਮਾਰੂ ਸੋਲਹੇ ਮਃ ੫)

੧੧. ਹਾਹਾ ਪ੍ਰਭ ਰਾਖਿ ਲੇਹੁ
ਹਮ ਤੇ ਕਿਛੂ ਨ ਹੋਇ ਮੇਰੇ ਸੁਆਮੀ
ਕਰਿ ਕ੍ਰਿਪਾ ਅਪੁਨਾ ਨਾਮ ਦੇਹੁ ।
(ਧਨਾਸਰੀ ਮਃ ੫)

੧੨. ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ।
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ।
(ਜੈਤਸਰੀ ਮਃ ੫)

੧੩. ਆਪੁ ਤਿਆਗਿ ਸੰਤ ਚਰਨ ਲਾਗਿ
ਮਨੁ ਪਵਿਤੁ ਜਾਹਿ ਪਾਪ।
ਨਾਨਕੁ ਬਾਰਿਕੁ ਕਛੂ ਨ ਜਾਨੈ
ਰਾਖਨ ਕਉ ਪ੍ਰਭੁ ਮਾਈ ਬਾਪ।

(ਪ੍ਰਭਾਤੀ ਮਃ ੫)

(ਅ)

੧੪. ਕਰੇ ਚੋਟ ਕੋਊ ਧਰੇ ਕੋਟ ਓਟੰ।
ਬਚੇਗਾ ਨ ਕਿਉਂਹੂ ਕਰੇ ਕਾਲ ਚੋਟੰ।
ਲਿਖੇ ਜੰਤ੍ਰ ਕੇਤੇ ਪੜੇ ਮੰਤ੍ਰ ਕੋਟੰ।
ਬਿਨਾ ਸਰਨਿ ਤਾਕੀ ਨਹੀ ਔਰ ਓਟੰ।

(ਬਚਿਤ੍ਰ ਨਾਟਕ ਪਾਃ ੧੦)

੧੫. ਭਗਤ ਵਛਲ ਸੁਣ ਹੋਤ ਹੌਂ ਨਿਰਾਸ ਰਿਦੈ
ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ।
ਅੰਤਰਜਾਮੀ ਸੁਨਿ ਕੰਪਤਿ ਹੌਂ ਅੰਤਰਿ ਗਤਿ
ਦੀਨ ਕੈ ਦਇਆਲ ਸੁਨਿ ਭ੍ਰੈ ਭਰਮ ਟਾਰ ਹੌਂ।
ਜਲ ਧਰ ਸੰਗਮ ਕੈ ਅਫਲ ਸਿੰਬਲ ਦ੍ਰੁਮ
ਚੰਦਨ ਸੁਗੰਧ ਸਨਬੰਧਿ ਮੈਲਗਾਰ ਹੌਂ।
ਅਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰ
ਤੁਮਰੇ ਬਿਰਦ ਕਉ ਆਸਰੋ ਸੰਭਾਰ ਹੌਂ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੬. ਲਖ ਨਿੰਦਕ ਲਖ ਬੇਮੁਖਾਦੂਤਦੁਸਟ ਲਖ ਲੂਣ ਹਰਾਮੀ।
ਸ੍ਵਾਮ ਧ੍ਰੋਹੀ ਅਕ੍ਰਿਤਘਣ ਚੋਰ ਜਾਰ ਲਖਲਖ ਪਹਨਾਮੀ।
ਬਾਮਣ ਗਾਂਈਂਵੰਸਘਾਤ ਲਾਇਤਬਾਰ ਹਜ਼ਾਰ ਅਸਾਮੀ।

ਕੂੜਿਆਰ ਗੁਰ ਗੋਪ ਲਖ
ਗੁਨਹਗਾਰ ਲਖ ਲਖ ਬਦਨਾਮੀ।
ਅਪਰਾਧੀ ਬਹੁ ਪਤਤ ਲਖ
ਅਵਗੁਣਿਆਰ ਖੁਆਰ ਖੁਨਾਮੀ।
ਲਖਲਿਬਾਸੀ ਦਗਾਬਾਜ਼ਲਖ.ਸ਼ੈਤਾਨ ਸਲਾਮ ਸਲਾਮੀ।
ਤੂੰ ਵੇਖਹਿ ਹਉਂ ਮੁਕਰਾ ਹਉ ਕਪਟੀ ਤੂੰ ਅੰਤਰਜਾਮੀ।
ਪਤਿਤ ਉਧਾਰਣ ਬਿਰਦ ਸੁਆਮੀ।

(ਵਾਰਾਂ ਭਾਈ ਗੁਰਦਾਸ ਜੀ)

—o—

## ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ।

੧. ਕਾਮ ਕਰੋਧ ਮੋਹ ਮਦ ਮਤਸਰ ਏਹ ਸੰਪੈ ਮੋਹ ਮਾਹੀ
ਦਇਆ ਧਰਮੁ ਅਰੁ ਗੁਰ ਕੀ ਸੇਵਾ
ਏਹ ਸੁਪਨੰਤਰਿ ਨਾਹੀ।

(ਗਾਮਕਲੀ ਕਬੀਰ ਜੀ)

੨. ਜਿਹ ਘਰ ਕਥਾ ਹੋਤ ਹਰਿ ਸੰਤਨ
ਇਕ ਨਿਮਖ ਨ ਕੀਨੋ ਮੈ ਫੇਰਾ।
ਲੰਪਟ ਚੋਰ ਦੂਤ ਮਤਵਾਰੇ
ਤਿਨ ਸੰਗ ਸਦਾ ਬਸੇਰਾ।

(ਰਾਮਕਲੀ ਕਬੀਰ ਜੀ)

੩. ਕਹਉ ਕਹਾ ਅਪਨੀ ਅਧਮਾਈ
ਉਰਝਿਓ ਕਨਕ ਕਾਮਨੀ ਕੇ ਰਸ

ਨਹਿ ਕੀਰਤ ਪ੍ਰਭ ਗਾਈ ।

(ਟੋਡੀ ਮਃ ੯)

੪. ਕੰਚਨ ਨਾਰੀ ਮਹਿ ਜੀਉ ਲੁਭਤੁ ਹੈ
ਮੋਹ ਮੀਠਾ ਮਾਇਆ ।
ਘਰ ਮੰਦਰ ਘੋੜੇ ਖੁਸੀ
ਮਨੁ ਅਨਰਸਿ ਲਾਇਆ ।
ਹਰਿ ਪ੍ਰਭੁ ਚਿਤ ਨ ਆਵਈ
ਕਿਉ ਛੂਟਾ ਮੇਰੇ ਹਰਿਰਾਇਆ ।
ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ।
ਗੁਣਵੰਤਾ ਹਰਿ ਹਰਿ ਦਇਆਲੁ
ਕਰਿ ਕਿਰਪਾ ਬਖਸਿ ਅਵਗਣਿ ਸਭ ਮੇਰੇ॥੧॥ਰਹਾਉ॥
ਕਿਛੁ ਰੂਪ ਨਹੀ ਕਿਛੁ ਜਾਤਿ ਨਹੀ ਕਿਛੁ ਢੰਗੁ ਨ ਮੇਰਾ॥
ਕਿਉ ਮੁਹ ਲੈ ਬੋਲਹ ਗੁਣ ਬਿਹੂਨ
ਨਾਮੁ ਜਪਿਆ ਨਹੀ ਤੇਰਾ ।
ਹਮ ਪਾਪੀ ਸੰਗਿ ਗੁਰਿ ਉਬਰੇ ਪੁੰਨ ਸਤਿਗੁਰ ਕੇਰਾ

(ਗਉੜੀ ਮ: ੪)

੫. ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ
ਕਉਨ ਕਰਮੁ ਅਬ ਕੀਜੈ ।
ਨਾਨਕ ਹਾਰਿ ਪਰਿਓ ਸਰਨਾਗਤਿ
ਅਭੈਦਾਨੁ ਪ੍ਰਭੁ ਦੀਜੈ ।

(ਜੈਤਸਰੀ ਮਃ ੯)

੬. ਖਿਸੈ ਜੋਬਨ ਬਧੈ ਜਰੂਆਦਿਨ ਨਿਹਾਰੈ ਸੰਗੁ ਮੀਚੁ ।
ਬਿਨਵੰਤੁ ਨਾਨਕ ਆਸੁ ਤੇਰੀ

ਸਰਣਿ ਸਾਧੂ ਰਾਖੁ ਨੀਚੁ ।

(ਆਸਾ ਮ: ੫)

੭. ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ।
ਨਾਨਕ ਸਰਣਿ ਸਮਰਥ ਸੁਆਮੀ
ਪੈਜ ਰਾਖਹੁ ਮੋਰੀ ।

(ਬਿਹਾਗੜਾ ਛੰਤ ਮ: ੫)

੮. ਮੈਂ ਜੇਹਾ ਨ ਅਕ੍ਰਿਤਘਣ ਹੈਭਿ ਨ ਹੋਆ ਹੋਵਨਹਾਰਾ ।
ਮੈਂ ਜੇਹਾ ਨ ਹਰਾਮਖੋਰ ਹੋਰ ਨ ਕੋਈ ਅਵਗਣਿਆਰਾ ।
ਮੈਂ ਜੇਹਾ ਨਿੰਦਕ ਨ ਕੋਇ ਗੁਰੂ ਨਿੰਦਾਸਿਰ ਬਜਰਭਾਰਾ ।
ਮੈਂ ਜੇਹਾਬੇਮੁਖ ਨ ਕੋਈ ਸਤਿਗੁਰ ਤੇ ਬੇਮੁਖ ਹਤਿਆਰਾ ।
ਮੈਂ ਜੇਹਾ ਕੋ ਦੁਸ਼ਟ ਨਾਂਹਿ ਨਿਰਵੈਰੈ ਸਿਉ ਵੈਰਵਿਕਾਰਾ ।
ਮੈਂ ਜੇਹਾ ਨ ਵਿਸਾਸ ਧ੍ਰੋਹ ਬਗਲ ਸਮਾਧੀ ਮੀਨਅਹਾਰਾ ।
ਬਜਰ ਲੇਪ ਨ ਉਤਰੈ ਪਿੰਡ ਅਪਰਚੈ ਅਉਚਰ ਚਾਰਾ ।
ਮੈਂ ਜੇਹਾ ਨ ਦੁਬਾਜਰਾ ਤਜ ਗੁਰਮਤਿਦੁਰਮਤਹਿਤਕਾਰਾ
ਨਾਉ ਮੁਰੀਦ ਨ ਸਬਦ ਵਿਚਾਰਾ ।

(ਵਾਰਾਂ ਭਾਈ ਗੁਰਦਾਸ ਜੀ)

੯. ਤੋਸੋ ਨ ਨਾਥ ਅਨਾਥ ਨ ਮੋਸਰਿ
ਤੋਸੋ ਨ ਦਾਨੀ ਨ ਮੋਸੋ ਭਿਖਾਰੀ ।
ਮੋਸੋ ਨ ਦੀਨ ਦਇਆਲ ਨ ਤੋਸਰ
ਮੋਸੋ ਅਗਿਆਨ ਨ ਤੋਸੋ ਬੀਚਾਰੀ ।
ਮੋਸੋ ਨ ਪਤਿਤ ਨ ਪਾਵਨ ਤੋ ਸਰਿ
ਮੋਸੋਂ ਬਿਕਾਰੀ ਨ ਤੋਸੋ ਉਪਕਾਰੀ ।
ਮੋਰੇ ਹੈ ਅਵਗੁਨ ਤੂੰ ਗੁਨ ਸਾਗਰ

ਜਾਤ ਰਸਾਤਲ ਓਟ ਤਿਹਾਰੀ।

(ਕਬਿਤ ਸਵਯੇ ਭਾਈ ਗੁਰਦਾਸ ਜੀ)

# ਉਸਤਤ

## ਪ੍ਰਮੇਸਰੁ ਪਾਰਬ੍ਰਹਮ ਬੇਅੰਤੁ

੧. ਮਹਿਮਾ ਨ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦ।
ਅਵਤਾਰ ਨ ਜਾਨਹਿ ਅੰਤੁ ॥
ਪ੍ਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥
ਆਪਨੀ ਗਤਿ ਆਪਿ ਜਾਨੈ ॥
ਸੁਣਿ ਸੁਣਿ ਅਵਰ ਵਖਾਨੈ।

(ਰਾਮਕਲੀ ਮ: ੫ )

੨. ਜਿਹਵਾ ਏਕ ਕਵਨ ਗੁਣ ਕਹੀਐ।
ਬੇਸੁਮਾਰ ਬੇਅੰਤ ਸੁਆਮੀ
ਤੇਰੋ ਅੰਤੁ ਨ ਕਿਨਹੀ ਲਹੀਐ।

(ਧਨਾਸਰੀ ਮঃ ੫)

੩. ਤੂੰ ਆਪੇ ਆਪਿ ਵਰਤਦਾ ਆਪਿ ਬਣਤ ਬਣਾਈ।
ਤੁਧੁ ਬਿਨ ਦੂਜਾ ਕੋ ਨਹੀ ਤੂੰ ਰਹਿਆ ਸਮਾਈ।
ਤੇਰੀ ਗਤਿ ਮਿਤਿ ਤੂੰਹੈ ਜਾਣਦਾ ਤੁਧੁ ਕੀਮਤਿ ਪਾਈ।

(ਮਲਾਰ ਕੀ ਵਾਰ ਮ: ੧)

੪. ਨਾਭਿ ਕਮਲ ਤੇ ਬ੍ਰਹਮਾ ਉਪਜੇ

ਬੇਦ ਪੜਹਿ ਮੁਖਿ ਕੰਠਿ ਸਵਾਰਿ।
ਤਾਕੋ ਅੰਤੁ ਨ ਜਾਈ ਲਖਣਾ
ਆਵਤ ਜਾਤੁ ਰਹੈ ਗੁਬਾਰਿ।

(ਗੂਜਰੀ ਮ: ੧)

੫. ਬ੍ਰਹਮਾਦਿਕ ਸਿਵ ਛੰਦ ਮੁਨੀਸੁਰ
ਰਸਕਿ ਰਸਕਿ ਠਾਕੁਰ ਗੁਨ ਗਾਵਤ।
ਇੰਦ੍ਰ ਮੁਨਿੰਦ੍ਰ ਖੋਜਤੇ ਗੋਰਖ
ਧਰਣਿ ਗਗਨਿ ਆਵਤ ਫੁਨਿ ਧਾਵਤ।
ਸਿਧ ਮਨੁਖੁ ਦੇਵ ਅਰ ਦਾਨਵ
ਇਕੁ ਤਿਲੁ ਤਾਕੋ ਮਰਮੁ ਨ ਪਾਵਤ।

(ਸ੍ਰੀ ਮੁਖਵਾਕ ਸਵਯੇ ਮ: ੫)

੬. ਸਰਬ ਗੁਣ ਨਿਧਾਨੰ ਕੀਮਤਿ ਨ ਗਿਆਨੰ ਧਿਆਨੰ
ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ।
ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤਿ ਹੈ ਜਹਾਨੰ।
ਕਉਨ ਉਪਮਾ ਦੇਉ ਬਡੇ ਤੇ ਬਡਾਨੰ।

(ਸਵਯੇ ਸ੍ਰੀ ਮੁਖਵਾਕ ਮ: ੫)

੭. ਕੋਟਿ ਬਿਸਨ ਕੀਨੇ ਅਵਤਾਰ।
ਕੋਟਿ ਬ੍ਰਹਮੰਡ ਜਾਕੈ ਧ੍ਰਮਸਾਲ।
ਕੋਟਿ ਮਹੇਸ ਉਪਾਇ ਸਮਾਇ।
ਕੋਟਿ ਬ੍ਰਹਮੇ ਜਗੁ ਸਾਜਣ ਲਾਇ।
ਐਸੋ ਧਨੀ ਗੁਵਿੰਦ ਹਮਾਰਾ।
ਬਰਨਿ ਨ ਸਾਕਉ ਗੁਣ ਬਿਸਥਾਰਾ।

(ਭੈਰਉ ਮ: ੫)

੮. ਬ੍ਰਹਮਾ ਬਿਸਨੁ ਮਹੇਸੁ ਦੁਆਰੈ।
ਊਭੇ ਸੇਵਹਿ ਅਲਖੁ ਅਪਾਰੈ।
ਹੋਰਿ ਕੇਤੀ ਦਰਿ ਦੀਸੈ ਬਿਲਲਾਦੀ
ਮੈ ਗਣਤ ਨ ਆਵੈ ਕਾਈ ਹੇ।

(ਮਾਰੂ ਸੋਲਹੇ ਮ: ੧)

੯. ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ।
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ।

(ਬਿਲਾਵਲ ਮ: ੫)

## ਅ

੧੦. ਤੁਮਰੀ ਮਹਿਮਾ 'ਅਪਰ ਅਪਾਰਾ।
ਜਾ ਕਉ ਲਹਿਉ ਨ ਕਿਨਹੂੰ ਪਾਰਾ।
ਦੇਵ ਦੇਵ ਦੇਵਨ ਕੇ ਰਾਜਾ।
ਦੀਨ ਦਇਆਲ ਗਰੀਬ ਨਿਵਾਜਾ।

(ਬਚਿਤ੍ਰ ਨਾਟਕ ਪਾ: ੧੦)

੧੧. ਕਹਾਂ ਲਗੇ ਇਹ ਕੀਟ ਬਖਾਨੈ।
ਤੁਮਰੀ ਮਹਿਮਾ ਤੁਹੀ ਪ੍ਰਭ ਜਾਨੈ।
ਪਿਤਾ ਜਨਮ ਜਿਮ ਪੂਤ ਨ ਪਾਵੈ।
ਕਹਾਂ ਤਵਨ ਕਾ ਭੇਦ ਬਤਾਵੈ।
ਤੁਮਰੀ ਪ੍ਰਭਾ ਤੁਮੈ ਬਨਿਆਈ।
ਅਉਰਨ ਤੇ ਨਹੀ ਜਾਤ ਬਤਾਈ।
ਤੁਮਰੀ ਕ੍ਰਿਆ ਤੁਮਹੂੰ ਪ੍ਰਭ ਜਾਨੋ।
ਊਚ ਨੀਚ ਕਸ ਸਕਤ ਬਖਾਨੋ।

ਸ਼ੇਸ਼ ਨਾਗ ਸਿਰ ਸਹਸ ਬਨਾਈ।
ਦ੍ਵੈ ਸਹੰਸਰ ਸੁਨਾਹੁ ਸੁਹਾਈ।
ਰਟਤ ਅਬ ਲਗੇ ਨਾਮ ਅਪਾਰਾ।
ਤੁਮਰੋ ਤਊ ਨ ਪਾਵਤ ਪਾਰਾ।
(ਬਚਿਤ੍ਰ ਨਾਟਕ ਪਾ: ੧੦)

੧੨. ਅਨਹਦ ਰੂਪ ਅਨਾਹਦ ਬਾਨੀ।
ਚਰਨ ਸਰਨ ਜਿਹ ਬਸਤ ਭਵਾਨੀ।
ਬ੍ਰਹਮਾ ਬਿਸਨ ਅੰਤ ਨਹੀ ਪਾਯੋ।
ਨੇਤਿ ਨੇਤਿ ਮੁਖ ਚਾਰ ਬਤਾਯੋ।
(ਅਕਾਲ ਉਸਤਤਿ ਪਾ: ੧੦)

੧੩. ਆਦਿ ਮਧ ਨ ਅੰਤ ਜਾਕੋ ਭੂਤ ਭਬ ਭਵਾਨ।
ਸਤਿ ਦੁਆਪੁਰ ਤ੍ਰਿਤੀਆ ਕਲਜੁਗ ਚਤਰ ਕਾਲ ਪ੍ਰਧਾਨ।
ਧਿਆਇ ਧਿਆਇ ਥਕੇ ਮਹਾ ਮੁਨਿ
ਗਾਏ ਗੰਧ੍ਰਬ ਅਪਾਰ।
ਹਾਰ ਹਾਰ ਥਕੇ ਸਭੈ ਨਹੀ ਪਾਇਅਉ ਤਾਹਿ ਪਾਰਿ।
(ਅਕਾਲ ਉਸਤਤਿ ਪਾ: ੧੦)

੧੪. ਗਜਾਧਪੀ ਨਰਾਧਪੀ ਕਰੰਤ ਸੇਵ ਹੈ ਸਦਾ।
ਸਿਤਸਪਤੀ ਤਪਸਪਤੀ ਬਨਸਪਤੀ ਜਪਸ ਸਦਾ।
ਅਗਸਤ ਆਦਿ ਜੇ ਬਡੇ ਤਪਸਪਤੀ ਬਿਸੇਖੀਏ।
ਬੇਅੰਤਬੇਅੰਤਬੇਅੰਤ ਕੋ ਕਰੰਤ ਪਾਠ ਪੇਖੀਏ।
(ਅਕਾਲ ਉਸਤਤਿ ਪਾ: ੧੦)

੧੫. ਕਈ ਕੋਟ ਇੰਦ੍ਰ ਜਿਹ ਪਾਨੀਹਾਰ।
ਕਈ ਕੋਟ ਰੁਦ੍ਰ ਜੋਗੀਆ ਦੁਆਰ।

ਕਈ ਬੇਦ ਬਿਆਸ ਬ੍ਰਹਮਾ ਅਨੰਤ।
ਨੇਤ ਨੇਤ ਨਿਸ ਦਿਨ ਉਚਰੰਤ।

(ਅਕਾਲ ਉਸਤਤਿ ਪਾ: ੧੦)

੧੬. ਫਾਰਸੀ ਫਿਰੰਗੀ ਫਰਾਂਸੀਸ ਕੇ ਦੁਰੰਗੀ
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈਂ।
ਭਖਰੀ ਕੰਧਾਰੀ ਗੋਰ ਗਖਰੀ ਗਰਦੇਜਾਚਾਰੀ
ਪਉਨ ਕੇ ਅਹਾਰੀ ਤੇਰੋ ਨਾਮ ਧਿਆਈਅਤੁ ਹੈਂ।
ਪੂਰਬ ਪਲਾਊਂ ਕਾਮ ਰੂਪ ਔ ਕਮਾਊਂ
ਸਰਬ ਠੌਰ ਮੈਂ ਬਿਰਾਜੈ ਜਹਾਂ ਜਹਾਂ ਜਾਈਅਤੁ ਹੈਂ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਕੇ ਅਤਾਪੀ ਨਾਥ
ਕੀਰਤਿ ਤੁਹਾਰੀ ਕੋ ਨ ਪਾਰ ਪਾਈਅਤੁ ਹੈਂ।

(ਅਕਾਲ ਉਸਤਤਿ ਪਾ: ੧੦)

੧੭. ਕਾਗਦ ਦੀਪ ਸਭੈ ਕਰਿਕੈ
ਅਰ ਸਾਤ ਸਮੁੰਦ੍ਰਨ ਕੀ ਮਸ ਕੈਹੋਂ।
ਕਾਟ ਬਨਾਸਪਤੀ ਸਗਰੀ ਲਿਖਬੇ ਹੂ ਕੇ
ਲੇਖਨ ਕਾਜ ਬਨੈਹੋਂ।
ਸਾਰਸੁਤੀ ਬਕਤਾ ਕਰਕੈ
ਜੁਗ ਕੋਟ ਗਨੇਸ ਕੇ ਹਾਥ ਲਿਖੈ ਹੋਂ।
ਕਾਲ ਕ੍ਰਿਪਾਨ ਬਿਨਾ ਬਿਨਤੀ
ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋਂ।

(ਅਕਾਲ ਉਸਤਤਿ ਪਾ: ੧੦)

੧੮. ਓੜਕ ਓੜਕ ਭਾਲ ਨ ਓੜਕ ਆਇਆ।
ਓੜਕ ਭਾਲਣ ਗਏ ਸੇ ਫੇਰਿ ਨ ਆਇਆ।

ਓੜਕ ਲਖ ਕਰੋੜ ਭਰਮ ਭੁਲਾਇਆ।
ਆਦਿ ਵਡਾ ਵਿਸਮਾਦ ਨ ਅੰਤ ਸੁਣਾਇਆ।
(ਵਾਰਾਂ ਭਾਈ ਗੁਰਦਾਸ ਜੀ)

੧੯. ਏਕ ਬ੍ਰਹਮੰਡ ਕੇ ਬਿਸਥਾਰ ਕੀ ਅਪਾਰ ਕਥਾ
ਕੋਟ ਬ੍ਰਹਮੰਡ ਕੋ ਨਾਯਕ ਕੈਸੇ ਜਾਨੀਐ।
ਘਟ ਘਟ ਅੰਤਰ ਅਉ ਸਰਬ ਨਿਰੰਤਰ ਹੈ
ਸੂਖਮ ਸਥੂਲ ਮੂਲ ਕੈਸੇ ਪਹਿਚਾਨੀਐ।
ਨਿਰਗੁਨ ਅਦ੍ਰਿਸਟ ਦ੍ਰਿਸਟ ਮੈ ਨਾਨਾ ਪ੍ਰਕਾਰ
ਅਲਖ ਲਖਯੋ ਨ ਜਾਇ ਕੈਸੇ ਉਰ ਆਨੀਐ।
ਸਤ ਰੂਪ ਸਤਿ ਨਾਮ ਸਤਿਗੁਰ ਗਿਆਨ ਧਿਆਨ
ਪੂਰਨ ਬ੍ਰਹਮ ਸਰਬਾਤਮ ਕੈ ਮਾਨੀਐ।
(ਕਬਿਤ ਸਵਯੇ ਭਾਈ ਗੁਰਦਾਸ ਜੀ)

## ਤੂੰ ਦਾਤਾ ਦਾਤਾਰ ਤੇਰਾ ਦਿਤਾ ਖਾਵਣਾ

੧. ਸਭੁ ਕੋ ਤੇਰਾ ਤੂੰ ਸਭਸਦਾ ਤੂੰ ਸਭਨਾ ਰਾਸਿ।
ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸ।
(ਵਾਰ ਸ੍ਰੀ ਰਾਗ ਮਹਲਾ ੪)

੨. ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ।
ਤੂੰ ਦਾਤਾ ਮਾਂਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ
(ਸੋਰਠਿ ਮਹਲਾ ੫)

੩. ਪਵਣੁ ਪਾਣੀ ਅਗਨੀ ਤਿਨਿ ਕੀਆ

ਬ੍ਰਹਮਾ ਬਿਸਨ ਮਹੇਸ ਆਕਾਰ ।
ਸਰਬੇ ਜਾਚਿਕ ਤੂੰ ਪ੍ਰਭੁ ਦਾਤਾ
ਦਾਤਿ ਕਰੇ ਅਪੁਨੈ ਬੀਚਾਰ ।

(ਗੂਜਰੀ ਮ: ੧)

੪. ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ।
ਦੇਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ।

(ਗਉੜੀ ਬਾਵਨ ਅਖਰੀ ਮ: ੫)

੫. ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ।
ਨਿਮਖ ਨਿਮਖ ਤੁਮਹੀ ਪ੍ਰਤਿਪਾਲਹੁ
ਹਮ ਬਾਰਿਕ ਤੁਮਰੇ ਧਾਰੇ ।

(ਧਨਾਸਰੀ ਮਃ ੫)

੬. ਹਮ ਭੀਖਕ ਭੇਖਾਰੀ ਤੇਰੇ ਤੂ ਨਿਜਪਤਿ ਹੈ ਦਾਤਾ ।

(ਧਨਾਸਰੀ ਮ: ੩)

੭. ਅਲਖ ਨਿਰੰਜਨ ਏਕੋ ਵਰਤੈ ਏਕਾ ਜੋਤਿ ਮੁਰਾਰੀ ।
ਸਭ ਜਾਚਿਕ ਤੂ ਏਕੋ ਦਾਤਾ ਮਾਗਹਿ ਹਾਥ ਪਸਾਰੀ ।

(ਗੂਜਰੀ ਮ: ੪)

੮. ਤੂੰ ਭੰਨਣ ਘੜਣ ਸਮਰਥੁ ਦਾਤਾਰੁ ਹਹਿ
ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ।
ਤੁਧੁ ਜੇਵਡ ਦਾਤਾਰੁ ਮੈ ਕੋ ਨਦਰਿ ਨ ਆਵਈ
ਤੁਧੁ ਸਭਸੈ ਨੋ ਦਾਨੁ ਦਿਤਾ
ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ।

(ਬਿਹਾਗੜੇ ਕੀ ਵਾਰ ਮ: ੪)

੯. ਪ੍ਰਤਿਪਾਲੈ ਅਪਿਆਉ ਦੇ ਕਛੂ ਊਨ ਨ ਹੋਈ ।
ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ।
(ਧਨਾਸਰੀ ਮ: ੧)

੧੦. ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ
ਸਰਬ ਜੀਆ ਕਾ ਦਾਤਾ ਰੇ ।
ਪ੍ਰਤਿਪਾਲੈ ਨਿਤ ਸਾਰਿ ਸਮਾਲੈ
ਇਕ ਗੁਨੁ ਨਹੀ ਮੂਰਖਿ ਜਾਤਾ ਰੇ।
(ਸੋਰਠਿ ਮਹਲਾ ੫)

੧੧. ਟੂਟੀ ਗਾਢਨਹਾਰ ਗੋਪਾਲ ।
ਸਰਬ ਜੀਆ ਆਪੇ ਪ੍ਰਤਿਪਾਲ ।
ਸਗਲ ਕੀ ਚਿੰਤਾ ਜਿਸੁ ਮਨ ਮਾਹਿ ।
ਤਿਸਤੇ ਬ੍ਰਿਥਾ ਕੋਈ ਨਾਹਿ ।

੧੨. ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ।
ਦੇਵਨ ਕਉ ਏਕੈ ਭਗਵਾਨੁ ।
ਜਿਸਕੈ ਦੀਏ ਰਹੈ ਅਘਾਇ ।
ਬਹੁਰਿ ਨ ਤ੍ਰਿਸਨਾ ਲਾਗੈ ਆਇ ।
(ਗਉੜੀ ਸੁਖਮਨੀ ਮ: ੫)

## ਅ

੧੩. ਦੀਨਨ ਕੀ ਪ੍ਰਤਿਪਾਲ ਕਰੈ ਨਿਤ
ਸੰਤ ਉਬਾਰ ਗਨੀਮਨ ਗਾਰੈ ।
ਪਛ ਪਸੂ ਨਗ ਨਾਗ ਨਰਾਧਪ
ਸ੍ਰਬ ਸਮੈ ਸਭ ਕੋ ਪ੍ਰਤਿਪਾਰੈ ।

ਪੋਖਤ ਹੈ ਜਲ ਮੈ ਥਲ ਮੈ ਪਲ ਮੈ
ਕਲਿ ਕੇ ਨਹਿ ਕਰਮ ਬੀਚਾਰੈ ।
ਦੀਨ ਦਿਆਲੁ ਦਯਾ ਨਿਧ
ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ।
(ਸ੍ਰੀ ਅਕਾਲ ਉਸਤਤ ਪਾ: ੧੦)

੧੪. ਜਾਨ ਕੋ ਦੇਤ ਅਜਾਨ ਕੋ ਦੇਤ
ਜਮੀਨ ਕੋ ਦੇਤ ਜਮਾਨ ਕੋ ਦੈ ਹੈਂ ।
ਕਾਹੇ ਕੋ ਡੋਲਤ ਹੈ ਤੁਮਰੀ ਸੁਧ
ਸੁੰਦਰ ਸ੍ਰੀ ਪਦਮਾਪਤਿ ਲੈਹੈ ।
(ਅਕਾਲ ਉਸਤਤਿ ਪਾ: ੧੦)

੧੫. ਸੁੰਦਰ ਸਰੂਪ ਹੈ ਕਿ ਭੂਪਨ ਕੋ ਭੂਪ ਹੈ
ਕਿ ਰੂਪ ਹੂੰ ਕਿ ਰੂਪ ਹੈ ਕਿ ਕੁਮਤ ਕੋ ਪ੍ਰਹਾਰ ਹੈ ।
ਦੀਨਨ ਕੋ ਦਾਤਾ ਹੈ ਗਨੀਮਨ ਕੋ ਗਾਰਕ ਹੈ
ਕਿ ਸਾਧਨ ਕੋ ਰਛਕ ਹੈ ਕਿ ਗੁਨ ਕੋ ਪਹਾਰ ਹੈ ।
(ਅਕਾਲ ਉਸਤਤਿ ਪਾ: ੧੦)

੧੬. ਕਿ ਅਫਵੂਲ ਗੁਨਾਹ ਹੈ ਕਿ ਸਾਹਨਸਾਹ ਹੈ
ਕਿ ਕਾਰਨ ਕੁਨਿੰਦ ਹੈ ਕਿ ਰੋਜ਼ੀ ਦਹਿੰਦ ਹੈ ।
(ਸ੍ਰੀ ਮੁਖਵਾਕ ਪਾ: ੧੦)

੧੭. ਕਮਾਲੇ ਕਰਾਮਾਤ ਕਾਇਮ ਕਰੀਮ ।
ਰਜ਼ਾ ਬਖਸ਼ ਰਾਜ਼ਕ ਰਹਾ ਕੁਨ ਰਹੀਮ ।
(ਜਫਰਨਾਮਾ ਪਾ: ੧੦)

੧੮. ਨਿਰਾਧਾਰ ਕੋ ਆਧਾਰ ਆਸਰੋ ਨਿਰਾਸਨ ਕੌ
ਨਾਥ ਹੈ ਅਨਾਥ ਕੇ ਦੀਨ ਕੋ ਦਿਆਲ ਹੈ ।
ਅਸਰਨ ਸਰਨ ਔ ਨਿਰਧਨ ਕੋ ਹੈ ਧਨ
ਟੇਕ ਅੰਧਨ ਕੀ ਕ੍ਰਿਪਨ ਕ੍ਰਿਪਾਲ ਹੈਂ ।
ਅਕ੍ਰਿਤਘਣ ਕੇ ਦਾਤਾਰ ਪਤਤ ਪਾਵਨ ਪ੍ਰਭ
ਨਰਕ ਨਿਵਾਰਨ ਪ੍ਰਤਗਿਆ ਪ੍ਰਤਿਪਾਲ ਹੈ ।
ਅਵਗੁਨ ਹਰਨ ਕਰ ਕਰਨ ਕਰਤਿਗਿਆ ਸੁਆਮ
ਸੰਗੀ ਸ੍ਰਬੰਗ ਰਸ ਰਸਕ ਰਸਾਲ ਹੈਂ ।
(ਕਬਿਤ ਸਵਯੇ ਭਾਈ ਗੁਰਦਾਸ ਜੀ)

## ਘਟ ਘਟ ਵਾਸੀ ਸਰਬ ਨਿਵਾਸੀ

੧. ਸਗਲ ਸਮਗ੍ਰੀ ਜਾਕੈ ਸੂਤਿ ਪਰੋਈ ।
ਘਟਿ ਘਟਿ ਅੰਤਰਿ ਰਵਿਆ ਸੋਈ ।
(ਆਸਾ ਮ: ੫)

੨. ਸਭ ਮਹਿ ਜੀਉ ਜੀਉ ਹੈ ਸੋਈ
ਘਟਿ ਘਟਿ ਰਹਿਆ ਸਮਾਈ ।
ਗੁਰਪ੍ਰਸਾਦਿ ਘਰ ਹੀ ਪ੍ਰਗਾਸਿਆ ਸਹਜੇ ਸਹਜਿ ਸਮ
(ਮਲਾਰ ਮ: ੧)

੩. ਸੋ ਅੰਤਰਿ ਸੋ ਬਾਹਰਿ ਅਨੰਤ ।
ਘਟਿ ਘਟਿ ਬਿਆਪਿ ਰਹਿਆ ਭਗਵੰਤ ।
ਧਰਨਿ ਮਾਹਿ ਆਕਾਸ ਪਇਆਲ ।
ਸਰਬ ਲੋਕ ਪੂਰਨ ਪ੍ਰਤਿਪਾਲ ।

ਬਨਿਤਿਨਿ ਪਰਬਤ ਹੈ ਪਾਰਬ੍ਰਹਮੁ ।
ਜੈਸੀ ਆਗਿਆ ਤੈਸਾ ਕਰਮੁ ।
ਪਉਣ ਪਾਣੀ ਬੈਸੰਤਰੁ ਮਾਹਿ ।
ਚਾਰਿ ਕੁੰਟ ਦਹਦਿਸੇ ਸਮਾਹਿ ।
ਤਿਸ ਤੇ ਭਿੰਨ ਨਹੀ ਕੋ ਠਾਉ ।
ਗੁਰਪ੍ਰਸਾਦਿ ਨਾਨਕ ਸੁਖੁ ਪਾਉ ।

(ਗਉੜੀ ਸੁਖਮਨੀ ਮ: ੫)

੪. ਜਤ ਕਤ ਪੇਖਉ ਏਕੈ ਓਹੀ
ਘਟ ਘਟ ਅੰਤਰਿ ਆਪੇ ਸੋਈ ।

(ਆਸਾ ਮ: ੫)

੫. ਸਭ ਏਕਾ ਜੋਤਿ ਜਾਣੈ ਜੇ ਕੋਈ ।
ਸਤਿਗੁਰੁ ਸੇਵਿਐ ਪਰਗਟੁ ਹੋਈ ।
ਗੁਪਤੁ ਪ੍ਰਗਟੁ ਵਰਤੈ ਸਭ ਥਾਂਈ
ਜੋਤੀ ਜੋਤਿ ਮਿਲਾਵਣਿਆ ।

(ਮਾਝ ਮ: ੫)

੬. ਕਬੀਰ ਮੁਲਾਂ ਮੁਨਾਰੇ ਕਿਆ ਚਢਹਿ
ਸਾਂਈ ਨ ਬਹਰਾ ਹੋਇ ।
ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ।

(ਸਲੋਕ ਕਬੀਰ ਜੀ)

੭. ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ।
ਰਾਮ ਬਿਨਾ ਕੋ ਬੋਲੈ ਰੇ ॥ ੧ ॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਂਜਨ ਹੈਂ ਬਹੁ ਨਾਨਾ ਰੇ ।

ਅਸਥਾਵਰ ਜੰਗਮ ਕੀਟ ਪਤੰਗਮ
ਘਟਿ ਘਟਿ ਰਾਮੁ ਸਮਾਨਾ ਰੇ ।

(ਮਾਲੀ ਗਉੜਾ ਨਾਮਦੇਵ ਜੀ)

੮. ਫਰੀਦਾ ਜੰਗਲੁਜੰਗਲੁ ਕਿਆਭਵਹਿ ਵਣਿਕੰਡਾ ਮੋੜੇਹਿ
ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ

(ਸਲੋਕ ਫਰੀਦ ਜੀ)

੯. ਕਾਹੇ ਰੇ ਬਨ ਖੋਜਨ ਜਾਈ। ਸਰਬ ਨਿਵਾਸੀ ਸਦਾ
ਅਲੇਪਾ ਤੋਹੀ ਸੰਗਿ ਸਮਾਈ॥ ੧ ॥ ਰਹਾਉ ॥
ਪੁਹਪਮਧਿ ਜਿਉ ਬਾਸੁਬਸਤੁ ਹੈ ਮੁਕਰ ਮਾਹਿਜੈਸੇਛਾਈ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ।

.(ਧਨਾਸਰੀ ਮ: ੯)

੧੦. ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ
ਮੰਦਾ ਕਿਸਨੋ ਆਖੀਐ ਜਾ ਤਿਸੁ ਬਿਨੁ ਕੋਈ ਨਾਹਿ ।

(ਮ: ੫ ਸਲੋਕ ਫਰੀਦ ਜੀ)

੧੧. ਨਗਰ ਮਹਿ ਆਪਿ ਬਾਹਰਿ ਫੁਨਿ ਆਪਨ
ਪ੍ਰਭ ਮੇਰੇ ਕੋ ਸਗਲ ਬਸੇਰਾ ।

(ਬਿਲਾਵਲ ਮ: ੫)

੧੨. ਸਗਲਬਨਸਪਤਿ ਮਹਿਬੈਸੰਤਰੁ ਸਗਲਦੂਧਮਹਿਘੀਆ॥
ਊਚ ਨੀਚ ਮਹਿ ਜੋਤ ਸਮਾਣੀ
ਘਟਿ ਘਟਿ ਮਾਧਉ ਜੀਆ ॥ ੧ ॥
ਸੰਤਹੁ ਘਟਿ ਘਟਿ ਰਹਿਆ ਸਮਾਹਿਓ

ਪੂਰਨ ਪੂਰਿ ਰਹਿਓ ਸਰਬ ਮਹਿ
ਜਲ ਥਲ ਰਮਈਆ ਆਹਿਓ ।

(ਸੋਰਠਿ ਮ: ੫)

੧੩. ਅਗਮ ਅਗੋਚਰ ਰੂਪ ਨ ਰੇਖਿਆ ।
ਖੋਜਤ ਖੋਜਤ ਘਟਿ ਘਟਿ ਦੇਖਿਆ ।

(ਬਿਲਾਵਲ ਮ: ੫)

੧੪. ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ।
ਖੰਡ ਦੀਪ ਸਭ ਭੀਤਰਿ ਰਵਿਆ
ਪੂਰਿ ਰਹਿਓ ਸਭ ਲੋਊ ।

(ਦੇਵ ਗੰਧਾਰੀ ਮ: ੫)

## ਅ

੧੫. ਪ੍ਰਣਵੋ ਆਦਿ ਏਕੰਕਾਰਾ ।
ਜਲਿ ਥਲਿ ਮਹੀਅਲਿ ਕੀਓ ਪਸਾਰਾ ।
ਆਦਿ ਪੁਰਖ ਅਬਗਤਿ ਅਬਿਨਾਸੀ ।
ਲੋਕ ਚਤਰ ਦਸ ਜੋਤਿ ਪ੍ਰਕਾਸੀ ।
ਹਸਤਿ ਕੀਟ ਕੇ ਬੀਚ ਸਮਾਨਾ ।
ਰਾਵ ਰੰਕ ਜਿਹ ਇਕ ਸਰ ਜਾਨਾ ।
ਅਦ੍ਵੈ ਅਲਖ ਪੁਰਖ ਅਬਿਗਾਮੀ ।
ਸਭ ਘਟਿ ਘਟਿ ਕੇ ਅੰਤਰਜਾਮੀ ।

(ਅਕਾਲ ਉਸਤਤਿ ਪਾ: ੧੦)

੧੬. ਕਹੂੰ ਆਰਬੀ ਤੋਰਕੀ ਪਾਰਸੀ ਹੋ
ਕਹੂੰ ਪਹਲਵੀ ਪਸਤਵੀ ਸਹਸਕ੍ਰਿਤੀ ਹੋ
ਕਹੂੰ ਦੇਸ ਭਾਖ੍ਯਾ ਕਹੂੰ ਦੇਵ ਬਾਨੀ
ਕਹੂੰ ਰਾਜ ਬਿਦਿਆ ਕਹੂੰ ਰਾਜ ਧਾਨੀ।
(ਅਕਾਲ ਉਸਤਤਿ ਪਾ: ੧੦)

੧੭. ਜਲੇ ਹਰੀ ਥਲੇ ਹਰੀ ਉਰੇ ਹਰੀ ਬਨੇ ਹਰੀ ;
ਗਿਰੇ ਹਰੀ ਗੁਫੇ ਹਰੀ ਛਿਤੇ ਹਰੀ ਨਭੇ ਹਰੀ।
ਈਹਾਂ ਹਰੀ ਊਹਾਂ ਹਰੀ ਜਿਮੀ ਹਰੀ ਜਮਾ ਹਰੀ।
(ਅਕਾਲ ਉਸਤਤਿ ਪਾ: ੧੦)

੧੮. ਜਲਸ ਤੂਹੀ ਥਲਸ ਤੂਹੀ ਨਦਿਸ ਤੂਹੀ ਨਦਸ ਤੂਹੀ।
ਬ੍ਰਿਛਸ ਤੂਹੀ ਪਤਸ ਤੂਹੀ ਛਿਤਸ ਤੂਹੀ ਉਰਧਸ ਤੂਹੀ।
ਭਜਸ ਤੁਅੰ ਭਜਸ ਤੁਅੰ ਰਟਸ ਤੁਅੰ ਠਟਸ ਤੁਅੰ।
ਜਿਮੀ ਤੁਹੀ ਜਮਾ ਤੁਹੀ ਮਕੀ ਤੁਹੀ ਮਕਾ ਤੁਹੀ।
(ਅਕਾਲ ਉਸਤਤਿ ਪਾ: ੧੦)

੧੯. ਖੁਦਾ ਹਾਜ਼ਿਰ ਬਵਦ ਦਾਇਮ ਬਬੀਂ ਦੀਦਾਰ ਪਾਕ ਸ਼ਰਾ
ਨ ਗਿਰਦਾਬੇਦਰੋ ਹਾਇਲ ਨ ਦਰਯਾ ਓਨ ਸਾਹਿਲ ਹਾ
ਚਰਾਬੇਹੂਦਰ ਮੇਗਰਦੀ ਬ ਸਹਰਾਉ ਬਦਸ਼ਤ ਐ ਦਿਲ
ਚੁਆਂਸੁਲਤਾਨਿ ਖ਼ੂਬਾਂਕਰਦਹਅੰਦਰਦੀਦਹਮੰ ਜ਼ਿਲਹਾ
(ਗਜ਼ਲ ੩ ਭਾਈ ਨੰਦਲਾਲ ਜੀ)

੨੦. ਹਰ ਕੁਜਾ ਦੀਦੇਮ ਅਨਵਾਰੇ ਖ਼ੁਦਾ।
ਬਸ ਕਿ ਅਜ਼ ਸੁਹਬਤ ਬਜ਼ੁਰਗਾਂ ਸ਼ੁਦ ਜਜ਼ਬ।

ਚਸ਼ਮਿ ਮਾ ਗੈਰ ਅਜ਼ ਜਮਾਲਸ਼ ਵਾ ਨਸ਼ੁਦ
ਜ਼ਾ ਕਿ ਜੁਮਲਹ ਖਲਕ ਰਾ ਦੀਦੇਮ ਰਬ।
(ਗ਼ਜ਼ਲ ੫ ਭਾਈ ਨੰਦ ਲਾਲ ਜੀ)

੨੧. ਦਿਲ ਅਗਰ ਦਾਨਾ ਬਵਦ ਅੰਦਰ
ਕਿਨਾਰਸ ਯਾਰ ਹਸੁ।
ਚਸ਼ਮ ਗਰ ਬੀਨਾ ਬਵਦ ਦਰ
ਹਰ ਤਰਫ ਦੀਦਾਰ ਹਸੁ।
ਹਰ ਤਰਫ ਦੀਦਾਰ ਅੰਮਾ ਦੀਦਏ ਬਿਨਾ ਕੁਜਾਸੁ।
ਹਰ ਤਰਫ ਤੂਰਸੁ ਹਰਜ਼ੂ ਸ਼ੋਲਏ ਅਨਵਾਰ ਹਸੁ।
(ਗਜ਼ਲ ੬ ਭਾਈ ਨੰਦ ਲਾਲ ਜੀ)

੨੨. ਗਾਹਿ ਸੂਫੀ ਗਾਹਿ ਜ਼ਾਹਿਦ ਗਾਹਿ ਕਲੰਦਰ ਮੇ ਸ਼ਵਦ
ਰੰਗ ਹਾਏ ਮੁਖਤਲਿਫ ਦਾਰਦ ਬੁਤੇ ਅਯਾਰਿ ਮਾ।
(ਗਜ਼ਲ ੨ ਭਾਈ ਨੰਦ ਲਾਲ ਜੀ)

ਇਸਦਾ ਭਾਵ ਗੁਰਬਾਣੀ ਵਿਚੋਂ
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨ ਹਾਰਾ।
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ।
(ਬਿਹਾਗੜਾ ਮ: ੯)

**ਪਤਿਤੁ ਪਾਵਨੁ ਹਰਿ ਬਿਰਦੁ ਸਦਾਏ ॥**

**ਹਮਰੋ ਸਹਾਉ ਸਦਾ ਸਦ ਭੂਲਨ**

ਤੁਮ੍ਰੋ ਬਿਰਦੁ ਪਤਿਤ ਉਧਰਨ ।

(ਬਿਲਾਵਲ ਮ: ੫)

੨. ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ।
ਪਾਰਬ੍ਰਹਮੁ ਸੋ ਨੈਨਹੁ ਪੇਖਿਆ ।

(ਬਿਲਾਵਲ ਮ: ੫)

੩. ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ।
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ।
ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ
ਅਉਗੁਣੁ ਕੋ ਨ ਚਿਤਾਰੇ ।
ਪਤਿਤ ਪਾਵਨ ਹਰਿ ਬਿਰਦੁ ਸਦਾਏ
ਇਕੁ ਤਿਲੁ ਨਹੀ ਭੰਨੈ ਘਾਲੇ ।

(ਸੂਹੀ ਛੰਤ ਮ: ੫)

੪. ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਹਾਰੋ
ਹਮਰੇ ਦੋਖ ਰਿਦੈ ਮਤਿ ਧਾਰੋ ।

(ਬਿਲਾਵਲ ਮ: ੫)

੫. ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ।
ਪਤਿਤ ਪਾਵਨ ਨਾਮੁ ਕੈਸੇ ਹੁੰਤਾ ।

(ਸ੍ਰੀ ਰਾਗ ਰਵਿਦਾਸ ਜੀ)

੬. ਪਤਿਤ ਪਵਿਤ੍ਰ ਗੁਰਿ ਹਰਿ ਕੀਏ ਮੇਰੀ ਜਿੰਦੁੜੀਏ
ਚਹੁ ਕੁੰਡੀ ਚਹੁ ਜੁਗਿ ਜਾਤੇ ਰਾਮ ।

(ਬਿਹਾਗੜਾ ਮ: ੪)

੭. ਕਵਨ ਕਵਨ ਕੀ ਗਤਿ ਮਿਤਿ ਕਹੀਐ

ਹਰਿ ਕੀਏ ਪਤਿਤ ਪਵੰਨਾ।
ਓਹੁ ਢੋਵੈ ਢੋਰਿ ਹਾਥਿ ਚਮੁ ਚਮਰੇ
ਹਰਿ ਉਧਰਿਓ ਪਰਿਓ ਸਰਨਾ।

(ਬਿਲਾਵਲ ਮ: ੪)

੮. ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ।
ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ।
ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ।

(ਗਉੜੀ ਕੀ ਵਾਰ ਮ: ੪)

੯. ਪਤਿਤ ਪਵਿਤ੍ਰ ਲੀਏ ਕਰਿ ਅਪੁਨੇ
ਸਗਲ ਕਰਤ ਨਮਸਕਾਰੋ।
ਬਰਨੁ ਜਾਤਿ ਕੋਊ ਪੂਛੈ ਨਾਹੀ
ਬਾਛਹਿ ਚਰਨ ਰਵਾਰੋ ॥ ੧ ॥
ਠਾਕੁਰ ਐਸੋ ਨਾਮੁ ਤੁਮ੍ਹਾਰੋ।
ਸਗਲ ਸ੍ਰਿਸਟਿ ਕੋ ਧਣੀ ਕਹੀਜੈ
ਜਨ ਕੋ ਅੰਗੁ ਨਿਰਾਰੋ ॥ ੧ ॥ ਰਹਾਉ ॥
ਸਾਧ ਸੰਗ ਨਾਨਕ ਬੁਧਿ ਪਾਈ
ਹਰਿ ਕੀਰਤਨੁ ਆਧਾਰੋ।
ਨਾਮ ਦੇਊ ਤ੍ਰਿਲੋਚਨੁ ਕਬੀਰ ਦਾਸਰੋ
ਮੁਕਤਿ ਭਇਓ ਚੰਮਿਆਰੋ।

(ਗੂਜਰੀ ਮ: ੫)

## ਅ

੧੦. ਜਉ ਹਮ ਅਧਮ ਕਰਮ ਕੈ ਪਤਿਤ ਭਏ
ਪਤਿਤ ਪਾਵਨ ਪ੍ਰਭ ਨਾਮ ਪ੍ਰਗਟਾਇਓ ਹੈ ।
ਜਉ ਭਏ ਦੁਖਤਿ ਦੀਨ ਪ੍ਰਚੀਨ ਲਗ
ਦੀਨ ਦੁਖ ਭੰਜਨ ਬ੍ਰਿਦ ਬ੍ਰਿਦਾਇਓ ਹੈ ।
ਜਉ ਗਰਸੇ ਅਰਕ ਸੁਤ ਨਰਕ ਨਿਵਾਸੀ ਭਏ
ਨਰਕ ਨਿਵਾਰਨ ਜਗਤ ਜਸ ਗਾਇਓ ਹੈ ।
ਗੁਨ ਕੀਏ ਗੁਨ ਸਭ ਕੋਊ ਕਰੇ ਕ੍ਰਿਪਾ ਨਿਧਾਨ
ਅਵਗੁਨ ਕੀਏ ਗੁਨ ਤੋਹਿ ਬਨਿ ਆਇਓ ਹੈ ।
(ਕਬਿਤ ਸਵਯੇ ਭਾਈ ਗੁਰਦਾਸ ਜੀ)

੧੧. ਕਿਸ ਉਦਮ ਤੇ ਰਾਜ ਮਿਲੈ ਸ਼ਤਰੂ ਤੇ ਸਭ ਹੋਵਨ ਮੀਤਾ
ਪ੍ਰਮੇਸਰ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ ।
(ਵਾਰਾਂ ਭਾਈ ਗੁਰਦਾਸ ਜੀ)

੧੨. ਲੈਲੀ ਦੀ ਦਰਗਾਹ ਦਾ ਕੁਤਾ ਮਜਨੂੰ ਦੇਖ ਲੁਭਾਣਾ ।
ਕੁਤੇ ਦੀ ਪੈਰੀ ਪਵੇ ਹੜ ਹੜ ਹਸੈ ਲੋਕ ਵਿਡਾਣਾ ।
ਮੀਰਾਸੀਮੀਰਾਸੀਆ ਨਾਵ ਧਰੀਕ ਮੁਰੀਦ ਬਬਾਣਾ ।
ਕੁਤਾ ਡੂਮ ਵਖਾਣੀਐ ਕੁਤਾ ਵਿਚ ਕੁਤਿਆਂ ਨਿਮਾਣਾ ।
ਗੁਰਸਿਖ ਆਸ਼ਕ ਸ਼ਬਦ ਦੇ ਕੁਤੇ ਦਾ ਪੜ ਕੁਤਾ ਭਾਣਾ
ਕਟਨ ਚਟਨ ਕੁਤਿਆ ਮੋਹ ਧ੍ਰੋਹ ਧ੍ਰਿਗ ਸਤ ਕਮਾਣਾ
ਅਵਗੁਣਿਆਰੇ ਗੁਣ ਕਰਨ ਗੁਰਮੁਖ
ਸਾਧ ਸੰਗਤ ਕੁਰਬਾਣਾ ।

ਪਤਿਤ ਉਧਾਰਣ ਬਿਰਦ ਵਖਾਣਾ।

(ਵਾਰਾਂ ਭਾਈ ਗੁਰਦਾਸ ਜੀ)

੧੩. ਪਾਈਐ ਨ ਪਾਰ ਤੇਜ ਪੁੰਜ ਮੈ ਅਪਾਰ
ਸੂਬ ਬਿਦਿਆ ਕੇ ਉਦਾਰ ਹੈ ਅਪਾਰ ਕਹੀਅਤ ਹੈ।
ਹਾਥੀ ਕੀ ਚਿੰਘਾਰ ਪਲ ਪਾਛਤ ਪਹੁੰਚਤ ਤਾਹਿ
ਚੀਟੀ ਕੀ ਪੁਕਾਰ ਪਹਿਲੇ ਹੀ ਸੁਨੀਅਤ ਹੈ।

(ਅਕਾਲ ਉਸਤਤਿ ਪਾ: ੧੦)

੧੪. ਗਨਕਾ ਪਾਪਣ ਹੋਇਕੈ ਪਾਪਾਂ ਦਾ ਗਲ ਹਾਰ ਪਰੋਤਾ।
ਮਹਾ ਪੁਰਖ ਅਚਾਨਚਕ ਗਨਕਾ ਵਾੜੇ ਆਇ ਖਲੋਤਾ।
ਦੁਰਮਤਿ ਦੇਖ ਦਇਆਲ ਹੋਇ
ਹਥਹੁ ਉਸਨੂੰ ਦਿਤੋਸੁ ਤੋਤਾ।
ਰਾਮ ਨਾਮ ਉਪਦੇਸ ਕਰ
ਖੇਲ ਗਿਆ ਦੇ ਵਣਜ ਸਓਤਾ।
ਲਿਵ ਲਾਗੀ ਤਿਸ ਤੋਤਿਹੁੰ ਨਿਤ ਪੜਾਏ ਕਰੇ ਅਸੋਤਾ।
ਪਤਿਤ ਉਧਾਰਣ ਰਾਮ ਨਾਮ
ਦੁਰਮਤ ਪਾਪ ਕਲੇਵਰ ਧੋਤਾ।
ਅੰਤ ਕਾਲ ਜਮ ਜਾਲ ਤੋੜ
ਨਰਕੇ ਵਿਚ ਨ ਖਾਧੁਸ ਗੋਤਾ।
ਗਈ ਬੈਕੁੰਠ ਬਿਬਾਣ ਚੜ
ਨਾਉ ਨਰਾਇਨ ਛੋਤ ਅਛੋਤਾ।
ਥਾਉ ਨਿਥਾਵੇ ਮਾਣ ਮਣੋਤਾ।

(ਵਾਰਾਂ ਭਾਈ ਗੁਰਦਾਸ ਜੀ)

# ਸਤਿਗੁਰੂ

## ਸਰਬ ਸੁਖਾ ਕਾ ਦਾਤਾ ਸਤਿਗੁਰੁ

੧. ਜਿਸੁ ਮਿਲਿਐ ਮਨਿ ਹੋਇ ਅਨੰਦੁ
ਸੋ ਸਤਿਗੁਰੁ ਕਹੀਐ।
ਮਨ ਕੀ ਦੁਬਿਧਾ ਬਿਨਸਿ ਜਾਇ
ਹਰਿ ਪਰਮ ਪਦੁ ਲਹੀਐ।

(ਗਉੜੀ ਬੈਰਾਗਣਿ ਮ: ੪)

੨. ਵਾਹੁ ਵਾਹੁ ਸਤਿਗੁਰੁ ਪੁਰਖੁ ਹੈ
ਜਿਨਿ ਸਚੁ ਜਾਤਾ ਸੋਇ।
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ।
ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ
ਜਿਸਨੋ ਸਮਤੁ ਸਭ ਕੋਇ।
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ
ਜਿਸੁ ਨਿੰਦਾ ਉਸਤਤਿ ਤੁਲਿ ਹੋਇ।
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ
ਜਿਸੁ ਅੰਤਰਿ ਬ੍ਰਹਮੁ ਵੀਚਾਰੁ।
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ
ਜਿਸੁ ਅੰਤੁ ਨ ਪਾਰਾਵਾਰੁ।

(ਸਲੋਕ ਮ: ੪ ਵਾਰਾਂ ਤੋਂ ਵਧੀਕ)

੩. ਸਚ ਸਚਾ ਸਭਨੂ ਵਾਡਾ ਹੈ
ਸੋ ਲਏ ਜਿਸੁ ਸਤਿਗੁਰੁ ਟਿਕੈ ।
ਸੋ ਸਤਿਗੁਰੁ ਜਿ ਸਚੁ ਧਿਆਇਦਾ
ਸਚੁ ਸਚਾ ਸਤਿਗੁਰੁ ਇਕੈ ।
ਸੋਈ ਸਤਿਗੁਰੁ ਪੁਰਖੁ ਹੈ
ਜਿਨਿ ਪੰਜੇ ਦੂਤਿ ਕੀਤੇ ਵਸਿ ਛਿਕੈ ।
(ਗਉੜੀ ਕੀ ਵਾਰ ਮ: ੫)

੪. ਨਾਮਿ ਰਤਾ ਸਤਿਗੁਰੂ ਹੈ ਕਲਿਜੁਗ ਬੋਹਿਥੁ ਹੋਇ ।
ਗੁਰਮੁਖਿ ਹੋਵੈ ਸੁ ਪਾਰਿ ਪਵੈ ਜਿਨਾ ਅੰਦਰਿ ਸਚਾ ਸੋਇ।
ਨਾਮੁ ਸਮ੍ਹਾਲੈ ਨਾਮੁ ਸੰਗ੍ਰਹੈ ਨਾਮੇ ਹੀ ਪਤਿ ਹੋਇ ।
ਨਾਨਕ ਸਤਿਗੁਰੁ ਪਾਇਆ ਕਰਮਿ ਪਰਾਪਤਿ ਹੋਇ ।
(ਬਿਹਾਗੜੇ ਕੀ ਵਾਰ ਮ: ੩)

੫. ਸਤਿ ਪੁਰਖੁ ਜਿਨ ਜਾਨਿਆ ਸਤਿਗੁਰੁ ਤਿਸਕਾ ਨਾਉ ।
ਤਿਸਕੈ ਸੰਗਿ ਸਿਖੁ ਉਧਰੈ ਨਾਨਕ ਹਰਿ ਗੁਨ ਗਾਉ ।
(ਗਉੜੀ ਸੁਖਮਨੀ ਮ: ੫)

੬. ਜਿਉਂ ਅੰਧਕਾਰ ਦੀਪਕ ਪ੍ਰਗਾਸੁ ।
ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ।
(ਗਉੜੀ ਸੁਖਮਨੀ ਮ: ੫)

੭. ਸ੍ਰਬ ਸੁਖਾ ਕਾ ਦਾਤਾ ਸਤਿਗੁਰੁ ਤਾਕੀ ਸਰਨੀ ਪਾਈਐ।
ਦਰਸਨੁ ਭੇਟਤ ਹੋਤ ਅਨੰਦਾ
ਦੂਖ ਗਇਆ ਹਰਿ ਗਾਈਐ ।
(ਸੋਰਠ ਮ: ੫)

੮. ਨਾਰਾਇਨ ਨਰਪਤਿ ਨਮਸਕਾਰੈ ।
ਐਸੇ ਗੁਰ ਕਉ ਬਲਿ ਬਲਿ ਜਾਈਐ
ਆਪਿ ਮੁਕਤਿ ਮੋਹਿ ਤਾਰੈ ।
(ਕਾਨੜਾ ਮ: ੫)

੯. ਸਤਿਗੁਰ ਕਉ ਬਲਿ ਜਾਈਐ ।
ਜਿਤੁ ਮਿਲਿਐ ਪਰਮ ਗਤਿ ਪਾਈਐ ।
ਸੁਰ ਨਰ ਮੁਨਿ ਜਨ ਲੋਚਦੇ
ਸੋ ਸਤਿਗੁਰ ਦੀਆ ਬੁਝਾਇ ਜੀਉ ।
(ਸ੍ਰੀ ਰਾਗ ਮ: ੧)

੧੦. ਦਿਲ ਜਾਨਮ ਬਾਹਰ ਸਬਾਹੋ ਮਸਾ ।
ਸਰੋ ਫਰਕਮ ਜ਼ਿ ਰੂਏ ਸਿਦਕੋ ਸਫਾ ।
ਬਾਦ ਬਰ ਮੁਰਸ਼ਦਿ ਤਰੀਕ ਨਿਸਾਰ ।
ਅਜ਼ ਸਰਿ ਇਜ਼ਜ਼ ਸਦ ਹਜ਼ਾਰਾ ਬਾਰ ।
ਗਰ ਫਰੋਜ਼ਦ ਹਜ਼ਾਰਾ ਮੇਹਰੋ ਮਾਹ ।
ਆਲਮੇ ਦਾ ਜੁਜ਼ ਓ ਤਮਾਮ ਸਿਆਹ ।
ਮੁਰਸ਼ਦੇ ਪਾਕ ਨੂਰਿ ਹਕ ਆਮਦ ।
ਜ਼ਾ ਸਬਬ ਦਰ ਦਿਲਮ ਸਬਕ ਆਮਦ ।
(ਤੌਸੀਫੋ ਸਨਾ ਭਾਈ ਨੰਦ ਲਾਲ ਜੀ)

# ਪਾਰਬ੍ਰਹਮ ਗੁਰ ਨਾਹੀ ਭੇਦ ॥

੧. ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ
ਇਕ ਵਸਤੁ ਅਨੂਪੁ ਦਿਖਾਈ ।
ਗੁਰ ਗੋਵਿੰਦੁ ਗੋਵਿੰਦ ਗੁਰੂ ਹੈ ਨਾਨਕ ਭੇਦੁ ਨ ਭਾਈ।
(ਆਸਾ ਮ: ੪)

੨. ਰਵਿਦਾਸ ਧਿਆਏ ਪ੍ਰਭ ਅਨੂਪ ।
ਗੁਰ ਨਾਨਕ ਦੇਵ ਗੋਵਿੰਦ ਰੂਪ ।
(ਬਸੰਤ ਮ: ੫)

੩. ਸਤਿਗੁਰ ਦੇਉ ਪਰਤਖਿ ਹਰਿ ਮੂਰਤਿ
ਜੋ ਅੰਮ੍ਰਿਤ ਬਚਨ ਸੁਣਾਵੈ ।
(ਮਲਾਰ ਮ: ੪)

੪. ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨ ਜਾਇ !
ਓਹੁ ਅਬਿਨਾਸੀ ਪੁਰਖੁਹੈਸਭ ਮਹਿ ਰਹਿਆ ਸਮਾਇ।
(ਸੂਹੀ ਮ: ੪)

੫. ਗੁਰੁ ਪ੍ਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ।
ਸਤਿਗੁਰੁ ਦਾਤਾ ਜੀਅ ਕਾ ਸਭ ਸੈ ਦੇਇ ਆਧਾਰੁ ।
(ਸ੍ਰੀ ਰਾਗ ਮ: ੫)

੬. ਆਪਿ ਨਰਾਇਣੁ ਕਲਾ ਧਾਰਿ ਜਗ ਮੈ ਪਰਿਵਰਿਯਉ
ਨਿਰੰਕਾਰਿ ਆਕਾਰ ਜੋਤਿ ਜਗ ਮੰਡਲ ਕਰਿਯਉ ।
(ਸਵਯੇ ਮ: ੩ ਕੇ)

੭. ਬਲਿਅਉ ਚਰਾਗੁ ਅੰਧ੍ਯਾਰ ਮਹਿ
ਸਭ ਕਲ ਉਧਰੀ ਇਕ ਨਾਮ ਧਰਮ।

ਪ੍ਰਗਟ ਸਗਲ ਹਰਿ ਭਵਨ ਮਹਿ
ਜਨ ਨਾਨਕ ਗੁਰ ਪਾਰਬ੍ਰਹਮ ।

(ਸਵਯੇ ਸ੍ਰੀ ਮੁਖਵਾਕ ਮ: ੫)

੮. ਗੁਰੁ ਮੇਰੀ ਪੂਜਾ ਗੁਰੁ ਗੋਬਿੰਦੁ ।
ਗੁਰੁ ਮੇਰਾ ਪਾਰਬ੍ਰਹਮੁ ਗੁਰੁ ਭਗਵੰਤੁ।
ਗੁਰੁ ਮੇਰਾ ਦੇਉ ਅਲਖ ਅਭੇਉ ।
ਸਰਬ ਪੂਜ ਚਰਨ ਗੁਰ ਸੇਉ ।

(ਗੋਂਡ ਮ: ੫)

੯. ਗੁਰ ਕੀ ਮੂਰਤਿ ਮਨ ਮਹਿ ਧਿਆਨੁ ।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ ।
ਗੁਰ ਕੇ ਚਰਨ ਰਿਦੈ ਲੈ ਧਾਰਉ ।
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ।

(ਗੋਂਡ ਮ: ੫)

੧੦. ਸਤਿਗੁਰ ਜੇਵਡੁ ਅਵਰੁ ਨ ਕੋਇ।
ਗੁਰੁ ਪਾਰਬ੍ਰਹਮੁ ਪ੍ਰਮੇਸਰੁ ਸੋਇ ।
ਜਨਮ ਮਰਣ ਦੂਖ ਤੇ ਰਾਖੈ ।
ਮਾਇਆ ਬਿਖੁ ਫਿਰਿ ਬਹੁੜਿ ਨ ਚਾਖੈ ।
ਗੁਰ ਕੀ ਮਹਿਮਾ ਕਥਨੁ ਨ ਜਾਇ ।
ਗੁਰੁ ਪਰਮੇਸਰੁ ਸਾਚੈ ਨਾਇ।
ਸਚੁ ਸੰਜਮੁ ਕਰਣੀ ਸਭੁ ਸਾਚੀ ।
ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ ।

(ਮਲਾਰ ਮ: ੫)

੧੧. ਗੁਰੁ ਬੋਹਿਥੁ ਤਾਰੇ ਭਵ ਪਾਰਿ ।

ਗੁਰ ਸੇਵਾ ਜਮ ਤੇ ਛੁਟਕਾਰਿ ।
ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ।
ਗੁਰ ਕੈ ਸੰਗਿ ਸਗਲ ਨਿਸਤਾਰਾ ।
ਗੁਰੁ ਪੂਰਾ ਪਾਈਐ ਵਡਭਾਗੀ ।
ਗੁਰ ਕੀ ਸੇਵਾ ਦੂਖੁ ਨ ਲਾਗੀ ।
ਗੁਰ ਕਾ ਸਬਦੁ ਨ ਮੇਟੈ ਕੋਇ ।
ਗੁਰੁ ਨਾਨਕੁ ਨਾਨਕੁ ਹਰਿ ਸੋਇ ।

(ਗੋਂਡ ਮ: ੫)

੧੨. ਸਤਿਗੁਰੁ ਮੇਰਾ ਬੇਮੁਹਤਾਜੁ ।
ਸਤਿਗੁਰੁ ਮੇਰੇ ਸਚਾ ਸਾਜੁ ।
ਸਤਿਗੁਰੁ ਮੇਰਾ ਸਭਸੁ ਕਾ ਦਾਤਾ ।
ਸਤਿਗੁਰੁ ਮੇਰਾ ਪੁਰਖੁ ਬਿਧਾਤਾ ।
ਗੁਰ ਜੈਸਾ ਨਾਹੀ ਕੋ ਦੇਵ ।
ਜਿਸੁ ਮਸਤਕਿ ਭਾਗੁ ਸੋ ਲਾਗਾ ਸੇਵ ।
੧ ॥ ਰਹਾਉ ॥

ਸਤਿਗੁਰੁ ਮੇਰਾ ਸਰਬ ਪ੍ਰਤਿਪਾਲੈ ।
ਸਤਿਗੁਰੁ ਮੇਰਾ ਮਾਰਿ ਜੀਵਾਲੈ ।
ਸਤਿਗੁਰੁ ਮੇਰੇ ਕੀ ਵਡਿਆਈ ।
ਪ੍ਰਗਟ ਭਈ ਹੈ ਸਭਨੀ ਥਾਈ ।
ਸਤਿਗੁਰੁ ਮੇਰਾ ਤਾਣੁ ਨਿਤਾਣੁ ।
ਸਤਿਗੁਰੁ ਮੇਰਾ ਘਰਿ ਦੀਬਾਣੁ ।
ਸਤਿਗੁਰ ਕੈ ਹਉ ਸਦ ਬਲਿ ਜਾਇਆ ।

ਪ੍ਰਗਟੁ ਮਾਰਗੁ ਜਿਨਿ ਕਰਿ ਦਿਖਲਾਇਆ ।
ਜਿਨਿ ਗੁਰ ਸੇਵਿਆ ਤਿਸ ਭਉ ਨ ਬਿਆਪੈ ।
ਜਿਨਿ ਗੁਰ ਸੇਵਿਆ ਤਿਸ ਦੁਖ ਨ ਸੰਤਾਪੈ ।
ਨਾਨਕ ਸੋਧੇ ਸਿੰਮ੍ਰਿਤਿ ਬੇਦ
ਪਾਰਬ੍ਰਹਮ ਗੁਰ ਨਾਹੀ ਭੇਦ ।

(ਭੈਰਉ ਮ: ੫)

੧੩. ਧਰਨਿ ਗਗਨ ਨਵ ਖੰਡ ਮਹਿ
ਜੋਤਿ ਸਰੂਪੀ ਰਹਿਓ ਭਰਿ ।
ਭਨਿ ਮਥੁਰਾ ਕਛੁ ਭੇਦੁ ਨਹੀ
ਗੁਰੁ ਅਰਜੁਨੁ ਪ੍ਰਤਖੁ ਹਰਿ ।

(ਸਵਯੇ ਮ: ੫)

੧੪. ਪਾਰਬ੍ਰਹਮ ਪੂਰਨ ਬ੍ਰਹਮ ਗੁਰ ਨਾਨਕ ਦੇਉ ।
ਗੁਰ ਅੰਗਦ ਗੁਰ ਅੰਗ ਤੇ ਸਚ ਸਬਦ ਸਮੇਉ ।
ਅਮਰਾਪਦ ਗੁਰ ਅੰਗਦਹੁੰ ਅਤ ਅਲਖ ਅਭੇਉ ।
ਗੁਰ ਅਮਰਹੁੰ ਗੁਰ ਰਾਮ ਨਾਮ ਗਤਿ ਅਛਲ ਅਛੇਉ ।
ਰਾਮਦਾਸ ਅਰਜਨ ਗੁਰੂ ਅਬਚਲ ਅਰਖੇਉ ।
ਹਰ ਗੋਵਿੰਦ ਗੋਵਿੰਦ ਗੁਰੂ ਕਾਰਣ ਕਰਣੇਉ ।

(ਵਾਰਾਂ ਭਾਈ ਗੁਰਦਾਸ ਜੀ)

## ਕਰ ਸੇਵਾ ਪਾਰਬ੍ਰਹਮ ਗੁਰ ਭੁਖ ਰਹੇ ਨ ਕਾਈ ॥

੧. ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ।

ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ।
(ਤਿਲੰਗ ਮ: ੪)

੨. ਜਿਸਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ
ਸਾ ਸੇਵਾ ਅਉਖੀ ਹੋਈ ।
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ
ਫਿਰਿ ਲੇਖਾ ਮੰਗੈ ਨ ਕੋਈ ।
(ਗਉੜੀ ਕੀ ਵਾਰ ਮ: ੪)

੩. ਗੁਰ ਸੇਵਾ ਤੇ ਸੁਖੁ ਊਪਜੈ
ਫਿਰਿ ਦੁਖੁ ਨ ਲਗੈ ਆਇ ।
ਜੰਮਣੁ ਮਰਣਾ ਮਿਟਿ ਗਇਆ
ਕਾਲੈ ਕਾ ਕਿਛੁ ਨ ਬਸਾਇ ।
(ਸੋਰਠਿ ਵਾਰ ਮ: ੩)

੪. ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ।
ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ ।
ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ ।
(ਆਸਾ ਮਹਲਾ ੫)

੫. ਗੁਰ ਸੇਵਾ ਤੇ ਸੁਖੁ ਪਾਈਐ ਹੋਰਥੈ ਸੁਖੁ ਨ ਭਾਲਿ ।
ਗੁਰਕੈ ਸਬਦਿ ਮਨੁ ਭੇਦੀਐ ਸਦਾ ਵਸੈ ਹਰਿ ਨਾਲਿ ।
(ਬਿਹਾਗੜਾ ਕੀ ਵਾਰ ਮ: ੩)

੬. ਸਾ ਸੇਵਾ ਕੀਤੀ ਸਫਲ ਹੈ
ਜਿਤੁ ਸਤਿਗੁਰ ਕਾ ਮਨੁ ਮੰਨੇ ।

ਜਾ ਸਤਿਗੁਰ ਕਾ ਮਨੁ ਮੰਨਿਆ
ਤਾ ਪਾਪ ਕਸੰਮਲ ਭੰਨੇ ।

(ਵਾਰ ਗਉੜੀ ਮ: ੪)

੭. ਹਸਤੀ ਸਿਰਿਜਿਉ ਅੰਕਸੁ ਹੈ
ਅਹਿਰਣ ਜਿਉ ਸਿਰੁ ਦੇਹ ।
ਮਨੁ ਤਨੁ ਆਗੈ ਰਾਖਿਕੈ ਊਭੀ ਸੇਵ ਕਰੇਇ ।
ਇਉਂ ਗੁਰਮੁਖਿ ਆਪੁ ਨਿਵਾਰੀਐ
ਸਭੁ ਰਾਜੁ ਸ੍ਰਿਸਟਿ ਕਾ ਲੇਇ ।

(ਸੋਰਠਿ ਕੀ ਵਾਰ ਮ: ੩)

੮. ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ
ਹਰਿ ਨਾਮੇ ਲਗੈ ਪਿਆਰੁ ।
ਨਾਨਕ ਜਨਮੁ ਸਵਾਰਨਿ ਆਪਣਾ
ਕੁਲ ਕਾ ਕਰਨਿ ਉਧਾਰੁ ।

(ਵਾਰ ਬਿਹਾਗੜਾ ਮ: ੩)

੯. ਹਮਰਾ ਧਨੁ ਮਾਧਉ ਗੋਬਿੰਦ ਧਰਣੀ ਧਰੁ
ਇਹੈ ਸਾਰ ਧਨੁ ਕਹੀਐ ।
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ
ਸੋ ਸੁਖੁ ਰਾਜਿ ਨ ਲਹੀਐ ।

(ਗਉੜੀ ਕਬੀਰ ਜੀ)

੧੦. ਸਤਿਗੁਰ ਕੀ ਸੇਵਾ ਗਾਖੜੀ ਸਿਰੁਦੀਜੈ ਆਪੁ ਗਵਾਇ।
ਸਬਦਿ ਮਰਹਿ ਫਿਰ ਨਾ ਮਰਹਿ ਤਾ ਸੇਵਾਪਵੈਸਭਥਾਇ।

(ਸੋਰਠ ਕੀ ਵਾਰ ਮ: ੩)

੧੧. ਜੇ ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ
ਤਿਸੁ ਕਾਰਜ ਸਭਿ ਸਵਾਰੇ ।
ਜੋ ਇਛੈ ਸੋ ਫਲੁ ਪਾਇਸੀ
ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ ।

(ਗਉੜੀ ਕੀ ਵਾਰ ਮ: ੩)

੧੨. ਨਾਨਕ ਐਸੇ ਸਤਿਗੁਰ ਕੀ
ਕਿਆ ਓਹੁ ਸੇਵਕੁ ਸੇਵਾ ਕਰੇ ਗੁਰ ਆਗੈ ਜੀਉ ਧਰੇਇ।
ਸਤਿਗੁਰ ਕਾ ਭਾਣਾ ਚਿਤ ਕਰੇ
ਸਤਿਗੁਰੁ ਆਪੇ ਕ੍ਰਿਪਾ ਕਰੇਇ ।

(ਗੂਜਰੀ ਮ: ੩)

੧੩. ਤਿਸੁਗੁਰ ਕਉ ਝੂਲਾਵਉ ਪਾਖਾ ।
ਮਹਾਂ ਅਗਨਿ ਤੇ ਹਾਥੁ ਦੇ ਰਾਖਾ ।
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ।
ਜਿਸੁ ਗੁਰ ਤੇ ਅਕਲ ਗਤਿ ਜਾਣੀ
ਤਿਸੁ ਗੁਰੁ ਕੇ ਗ੍ਰਿਹਿ ਪੀਸਉ ਨੀਤ ।
ਜਿਸੁ ਪ੍ਰਸਾਦਿ ਵੈਰੀ ਸਭ ਮੀਤ ।

(ਗਉੜੀ ਮ: ੫)

੧੪. ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ।
ਮਨੁ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ।

(ਸੋਰਠਿ ਕੀ ਵਾਰ ਮ: ੩)

## ਅ

੧੫. ਚਿਰੰਕਾਲ ਮਾਨਸ ਜਨਮ ਨਿਰਮੋਲ ਪਾਇ
ਸਫਲ ਜਨਮ ਗੁਰ ਚਰਨ ਸਰਨ ਕੈ ।
ਲੋਚਨ ਅਮੋਲ ਗੁਰ ਦਰਸ ਅਮੋਲ ਦੇਖੈ
ਸ੍ਰਵਨ ਅਮੋਲ ਗੁਰ ਬਚਨ ਧਰਨ ਕੈ ।
ਨਾਸਕਾ ਅਮੋਲ ਚਰਨਾਰਬਿੰਦ ਬਾਸਨਾ ਕੈ
ਰਸਨਾ ਅਮੋਲ ਗੁਰ ਮੰਤ੍ਰ ਸਿਮਰਨ ਕੈ ।
ਹਸਤ ਅਮੋਲ ਗੁਰਦੇਵ ਸੇਵ ਸਫਲ ਕੈ
ਚਰਨ ਅਮੋਲ ਪ੍ਰਦਛਨਾ ਕਰਨ ਕੈ ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੬. ਧ੍ਰਿਗ ਸਿਰ ਜੋ ਗੁਰ ਨਾ ਨਿਵੈ ਗੁਰ ਲਗੇ ਨ ਚਰਣੀ
ਧ੍ਰਿਗ ਲੋਇਣ ਗੁਰ ਦਰਸ ਬਿਨ ਵੇਖੈ ਪਰ ਤਰਣੀ ।
ਧ੍ਰਿਗ ਜਿਹਵਾ ਗੁਰ ਸ਼ਬਦ ਬਿਨ ਹੋਰ ਮੰਤ੍ਰ ਸਿਮਰਣੀ
ਧ੍ਰਿਗ ਸ੍ਰਵਣ ਉਪਦੇਸ਼ ਬਿਨ ਸੁਣ ਸੁਰਤ ਨ ਧਰਣੀ
ਬਿਨ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ ।
ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ ।

(ਵਾਰਾਂ ਭਾਈ ਗੁਰਦਾਸ ਜੀ)

੧੭. ਸਤਿਗੁਰ ਚਰਨ ਸਰਨ ਚਲ ਜਾਇ ਸਿਖ
ਤਾ ਚਰਨ ਸਰਨ ਜਗਤ ਚਲ ਆਵਈ ।
ਸਤਿਗੁਰ ਆਗਿਆ ਸਤਿ ਸਤਜ ਕਰਿ ਮਾਨੈ ਸਿਖ
ਆਗਜਾ ਤਾਹਿ ਸਕਲ ਸੰਸਾਰ ਹਿਤਾਵਈ ।

ਸਤਿਗੁਰ ਸੇਵ ਭਾਇ ਪ੍ਰਾਨ ਪੂਜਾ ਕਰੈ ਸਿਖ
ਸ੍ਰਬ ਨਿਧਾਨ ਅਗਰ ਭਾਗ ਲਿਵਲਾਵਈ।
ਸਤਿਗੁਰ ਸੀਖਯਾ ਦੀਖਿਆ ਹਿਰਦੈ ਪ੍ਰਵੇਸ ਜਾਹਿ
ਤਾਕੀ ਸੀਖ ਸੁਨਤ ਪ੍ਰਮ ਪਦ ਪਾਵਈ।
(ਕਬਿਤ ਸਵਯੇ ਭਾ:ਗੁਰਦਾਸ ਜੀ)

੮. ਕੁਰਬਾਨੀ ਤਿਨਾ ਗੁਰ ਸਿਖਾ
ਭਾਇ ਭਗਤ ਗੁਰਪੁਰਬ ਕਰੰਦੇ।
ਗੁਰ ਸੇਵਾ ਫਲ ਸੁਫਲ ਫਲੰਦੇ।
(ਵਾਰਾਂ ਭਾਈ ਗੁਰਦਾਸ ਜੀ)

੯. ਇੰਦ੍ਰਪੁਰੀ ਲਖ ਰਾਜ ਨੀਰ ਭਰਾਵਣੀ।
ਲਖ ਸੁਰਗ ਸਿਰਤਾਜ ਗਲਾ ਪੀਆਹਵਣੀ।
ਰਿਧ ਸਿਧ ਨਿਧ ਲਖ ਸਾਜ ਚੁਲਾ ਝੁਕਾਵਣੀ।
ਸਾਧ ਗਰੀਬ ਨਿਵਾਜ ਗਰੀਬੀ ਆਵਣੀ।
(ਵਾਰਾਂ ਭਾਈ ਗੁਰਦਾਸ ਜੀ)

## ਵਕ ਦਰਗਹ ਸੁਰਖਰੂ ਵੇਮੁਖ ਮੁਹ ਕਾਲਾ ॥

ਸਤਿਗੁਰ ਤੇ ਜੋ ਮੋਹਂ ਫੇਰਹਿ ਮਥੇ ਤਿਨ ਕਾਲੈ।
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੈ।
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰ ਜਾਲੈ।
(ਸ੍ਰੀ ਰਾਗ ਮ: ੩)

ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭਰਮਦੇ ਨ ਟਿਕੰਨ।

ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ

(ਗਉੜੀ ਮ: ੩)

੩. ਜਿ ਬਿਨੁ ਸਤਿਗੁਰੁ ਸੇਵੇ ਆਪੁ ਗਣਾਇੰਦੇ
ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ।
ਓਇ ਬੋਲੇ ਕਿਸੈ ਨ ਭਾਵਨੀ
ਮੁਹ ਕਾਲੇ ਸਤਿਗੁਰ ਤੇ ਚੁਕੇ ।

(ਵਾਰ ਗਉੜੀ ਮ: ੫)

੪. ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ
ਸੁ ਅਉਖਾ ਜਗ ਮਹਿ ਹੋਇਆ ।
ਨਰਕ ਘੋਰੁ ਦੁਖੁ ਖੂਹੁ ਹੈ ਓਥੈ ਪਕੜਿ ਓਹੁ ਢੋਇਆ
ਕੂਕ ਪੁਕਾਰ ਕੋ ਨ ਸੁਣੇ
ਓਹੁ ਅਉਖਾ ਹੋਇ ਹੋਇ ਰੋਇਆ ।

(ਗਉੜੀ ਕੀ ਵਾਰ ਮ: ੪)

੫. ਸਤਿਗੁਰ ਤੇ ਜੋ ਮੁਹ ਫਿਰੈ ਸੇ ਬਧੇ ਦੁਖ ਸਹਾਇ ।
ਫਿਰਿ ਫਿਰਿ ਮਿਲਣੁ ਨ ਪਾਇਨੀ
ਜੰਮਹਿ ਤੇ ਮਰਿ ਜਾਹਿ ।

(ਸੋਰਠ ਕੀ ਵਾਰ ਮ: ੩)

੬. ਜਿਨਿ ਗੁਰ ਗੋਪਿਆ ਆਪਣਾ ਤਿਸੁ ਠਉਰ ਨ ਠਾਉ
ਹਲਤੁ ਪਲਤੁ ਦੋਵੈ ਗਏ ਦਰਗਹ ਨਾਹੀ ਥਾਉ ।

(ਗਉੜੀ ਕੀ ਵਾਰ ਮ: ੪)

੭. ਜੋ ਕੋ ਗੁਰ ਤੇ ਵੇਮੁਖੁ ਹੋਵੈ
ਬਿਨੁ ਸਤਿਗੁਰ ਮੁਕਤਿ ਨ ਪਾਵੈ ।

ਪਾਵੈ ਮੁਕਤਿ ਨ ਹੋਰਥੈ ਕੋਈ
ਪੁਛਹੁ ਬਿਬੇਕੀਆ ਜਾਏ ।
ਅਨੇਕ ਜੂਨੀ ਭਰਮਿ ਆਵੈ
ਵਿਣੁ ਸਤਿਗੁਰ ਮੁਕਤਿ ਨ ਪਾਏ ।
ਫਿਰਿ ਮੁਕਤਿ ਪਾਏ ਲਾਗਿ ਚਰਣੀ
ਸਤਿਗੁਰੂ ਸਬਦੁ ਸੁਣਾਏ ।
ਕਹਿ ਨਾਨਕੁ ਵੀਚਾਰਿ ਦੇਖਹੁ
ਵਿਣੁ ਸਤਿਗੁਰ ਮੁਕਤਿ ਨ ਪਾਏ ।

(ਰਾਮਕਲੀ ਮ: ੩)

੮. ਬਿਨੁ ਸਤਿਗੁਰ ਸੇਵੇ ਫਿਕਾ ਬੋਲਣਾ
ਨਾਮੁ ਨ ਵਸੈ ਮਨਿ ਮਾਹਿ ।
ਨਾਨਕ ਬਿਨੁ ਸਤਿਗੁਰੁ ਸੇਵੇ
ਜਮਪੁਰਿ ਬਧੇ ਮਾਰੀਅਨਿ ਮੁਹਿ ਕਾਲੇ ਉਠਿ ਜਾਹਿ ।

(ਵਾਰ ਵਡਹੰਸ ਮ: ੩)

## ਅ

੯. ਸਤਿਗੁਰ ਪੁਰਖ ਅਗੰਮ ਹੈ ਨਿਰਵੈਰ ਨਿਰਾਲਾ ।
ਜਾਣਹੁ ਧਰਤੀ ਧਰਮ ਕੀ ਸਚੀ ਧ੍ਰਮਸਾਲਾ ।
ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮਾਲਾ ।
ਜਿਉ ਕਰ ਨਿਰਮਲ ਆਰਸੀ ਜਗ ਵੇਖਣ ਵਾਲਾ ।
ਜੇਹਾ ਮੁਹ ਕਰ ਭਾਲੀਐ ਤੇਹੋ ਵੇਖਾਲਾ ।
ਸੇਵਕ ਦਰਗਹ ਸੁਰਖਰੂ ਵੇਮੁਖ ਮੁਹ ਕਾਲਾ ।

(ਵਾਰਾਂ ਭਾਈ ਗੁਰਦਾਸ ਜੀ)

੧੦. ਰਾਹਹੁ ਉਜੜ ਜੋ ਪਵੈ ਮੁਸੈ ਦੇ ਫਾਹਾ।
ਤਿਉਂ ਜਗ ਅੰਦਰ ਬੇਮੁਖਾਂ ਨਿਤ ਉਭੇ ਸਾਹਾ।
(ਵਾਰਾਂ ਭਾਈ ਗੁਰਦਾਸ ਜੀ)

੧੧. ਬਾਮ੍ਹਣ ਗਾਂਈ ਵੰਸ ਘਾਤ ਅਪਰਾਧ ਕਰਾਰੇ।
ਮਦ ਪੀ ਜੂਏ ਖੇਲਦੇ ਜੋਹਨ ਪਰ ਨਾਰੇ।
ਮੋਹਨ ਪਰਾਈ ਲਖਮੀ ਠਗ ਚੋਰ ਚਗਾਰੇ।
ਵਿਸ੍ਵਾਸ ਧ੍ਰੋਹੀ ਅਕ੍ਰਿਤਘਨ ਪਾਪੀ ਹਤਿਆਰੇ।
ਲੱਖ ਕਰੋੜੀ ਜੋੜਿਅਨ ਅਨਗਿਣਤ ਅਪਾਰੇ।
ਇਕਤ ਲੂੰਇ ਨ ਪੁੱਜਨੀ ਬੇਮੁਖ ਗੁਰਦੁਆਰੇ।
(ਵਾਰਾਂ ਭਾਈ ਗੁਰਦਾਸ ਜੀ)

੧੨. ਗੰਗ ਜਮਨ ਗੁਦਾਵਰੀ ਕੁਲਖੇਤ ਸਿਧਾਰੇ।
ਮਥਰਾ ਮਾਯਾ ਅਜੁਧਿਆ ਕਾਂਸ਼ੀ ਕੇਦਾਰੇ।
ਗਯਾ ਪਿਰਾਗ ਸੁਰਸਵਤੀ ਗੋਮਤੀ ਦੁਆਰੇ।
ਜਪ ਤਪ ਸੰਜਮ ਹੋਮ ਜਗ ਸਭ ਦੇਵ ਜੁਹਾਰੇ।
ਅਖੀਂ ਪਰਣੈ ਜੇ ਭਵੈ ਤਿਹੁ ਲੋਇ ਮਝਾਰੇ।
ਮੂਲ ਨ ਉਤਰੇ ਹਤਿਆ ਬੇਮੁਖ ਗੁਰਦੁਆਰੇ।
(ਵਾਰਾਂ ਭਾਈ ਗੁਰਦਾਸ ਜੀ)

੧੩. ਸਤਿਗੁਰ ਤੇ ਜੋ ਮੁਹ ਫੇਰੇ
ਤਿਸ ਮੁਹ ਲੱਗਣ ਵਡੀ ਬਲਾਏ।
ਜੋ ਤਿਸ ਮਾਰੇ ਧਰਮ ਹੈ ਮਾਰ ਨ ਹੰਘੈ ਆਪ ਹਟਾਏ।
(ਵਾਰਾਂ ਭਾਈ ਗੁਰਦਾਸ ਜੀ)

੧੪. ਜੋ ਅਪਨੇ ਗੁਰ ਤੇ ਮੁਖ ਫਿਰ ਹੈਂ।
ਈਹਾਂ ਊਹਾਂ ਤਿਨਕੇ ਗ੍ਰਿਹ ਗਿਰ ਹੈਂ।
ਈਹਾਂ ਉਪਹਾਸ ਨ ਸੁਰ ਪੁਰਿ ਬਾਸਾ।
ਸਬ ਬਾਤਨ ਤੇ ਰਹੈ ਨਿਰਾਸਾ।
ਦੂਖ ਭੂਖ ਤਿਨਕੋ ਰਹੈ ਲਾਗੀ।
ਸੰਤ ਸੇਵ ਤੇ ਜੋ ਹੈਂ ਤਿਆਗੀ।
ਜਗਤ ਬਿਖੈ ਕੋਈ ਕਾਮ ਨ ਸਰਹੀ।
ਅੰਤਹਿ ਕੁੰਡ ਨਰਕ ਕੀ ਪਰਹੀ।
ਤਿਨਕੋ ਸਦਾ ਜਗਤ ਉਪਹਾਸਾ।
ਅੰਤਹਿ ਕੁੰਡ ਨਰਕ ਕੀ ਬਾਸਾ।
ਗੁਰ ਪਗ ਤੇ ਜੋ ਬੇਮੁਖ ਸਿਧਾਰੇ।
ਈਹਾਂ ਊਹਾਂ ਤਿਨਕੇ ਮੁਖ ਕਾਰੇ।

(ਬਚਿਤ੍ਰ ਨਾਟਕ ਪਾ: ੧੦)

੧੫. ਕੋਇਲ ਕਾਉਂ ਰਲਾਈਨ ਕਿਉਂ ਹੋਵਨ ਇਕੈ।
ਤਿਉ ਨਿੰਦਕ ਜਗ ਜਾਨੀਅਨ ਬੋਲ ਬੋਲਨ ਫਿਕੈ।
ਬਗਲੇ ਹੰਸ ਬਰਾਬਰੀ ਕਿਉਂ ਮਿਕਿਨ ਮਿਕੈ।
ਤਿਉ ਬੇਮੁਖ ਚੁਣਿ ਕਢੀਅਨ ਮੁਹਿ ਕਾਲੇ ਟਿਕੈ।
ਕਿਆ ਨੀਸਾਣੀ ਮੀਣਿਆ ਖੋਟ ਸਾਲੀ ਸਿਕੈ।
ਸਿਰੇ ਸਿਰ ਪਹਣੀ ਮਾਰੀਅਨ ਉਇ ਪੀਰ ਫਿਟਿਕੈ।

(ਵਾਰਾਂ ਭਾ: ਗੁਰਦਾਸ ਜੀ)

# ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥

੧. ਕੀਨੀ ਦਇਆ ਗੁਪਾਲ ਗੁਸਾਈ।
ਗੁਰ ਕੇ ਚਰਨ ਵਸੈ ਮਨ ਮਾਹੀ।

(ਮਾਝ ਮ: ੫)

੨. ਚਰਨ ਠਾਕੁਰ ਕੇ ਰਿਦੈ ਸਮਾਣੇ।
ਕਲਿ ਕਲੇਸ ਸਭ ਦੂਰਿ ਪਇਆਣੇ।

(ਮਾਝ ਮ: ੫)

੩. ਗੁਰ ਕੀ ਮੂਰਤਿ ਮਨ ਮਹਿ ਧਿਆਨੁ।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।
ਗੁਰ ਕੇ ਚਰਨ ਰਿਦੈ ਲੈ ਧਾਰਉ।
ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ।

(ਗੋਂਡ ਮ: ੫)

੪. ਮਾਈ ਚਰਨ ਗੁਰ ਮੀਠੇ॥ ਵਡੈ ਭਾਗ ਦੇਵੈ ਪ੍ਰਮੇਸਰੁ
ਕੋਟ ਫਲਾ ਦਰਸਨ ਗੁਰ ਡੀਠੇ।

(ਟੋਡੀ ਮ: ੫)

੫. ਸਿਮਰਿ ਸਿਮਰਿ ਸਿਮਰਿ ਨਾਮੁਜੀਵਾ
ਤਨੁ ਮਨੁ ਹੋਇ ਨਿਹਾਲਾ।
ਚਰਨ ਕਮਲ ਤੇਰੇ ਧੋਇ ਧੋਇ ਪੀਵਾ
ਮੇਰੇ ਸਤਿਗੁਰ ਦੀਨ ਦਇਆਲਾ।

(ਸੂਹੀ ਮ: ੫)

੬. ਕਬੀਰ ਸੁਰਗ ਨਰਕ ਤੇ ਮੈ ਰਹਿਓ
ਸਤਿਗੁਰ ਕੇ ਪਰਸਾਦਿ।
ਚਰਨ ਕਮਲ ਕੀ ਮਉਜ ਮਹਿ ਰਹਉ
ਅੰਤਿ ਅਰੁ ਆਦਿ।
ਕਬੀਰ ਚਰਨ ਕਮਲ ਕੀ ਮਉਜ ਕੋ
ਕਹਿ ਕੈਸੇ ਉਨਮਾਨ।
ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨੁ।

(ਸਲੋਕ ਕਬੀਰ ਜੀ)

੭. ਗੁਰ ਕੇ ਚਰਨ ਜੀਅ ਕਾ ਨਿਸਤਾਰਾ।
ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ।
ਕੋਈ ਹੋਆ ਕਰਮ ਰਤੁ ਕੋਈ ਤੀਰਥ ਨਾਇਆ।
ਦਾਸੰੀ ਹਰਿ ਕਾ ਨਾਮ ਧਿਆਇਆ।
ਬੰਧਨ ਕਾਟਨਹਾਰੁ ਸੁਆਮੀ।
ਜਨ ਨਾਨਕੁ ਸਿਮਰੈ ਅੰਤਰਜਾਮੀ।

(ਧਨਾਸਰੀ ਮ: ੫)

੮. ਤਿਸੁ ਗੁਰ ਕਉ ਸਦ ਕਰੀ ਨਮਸਕਾਰ।
ਤਿਸੁ ਗੁਰ ਕਉ ਸਦ ਜਾਉ ਬਲਿਹਾਰ।
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ।
ਗੁਰ ਨਾਨਕ ਜਪਿ ਜਪਿ ਸਦ ਜੀਵਾ।

(ਬਿਹਾਗੜਾ ਮ: ੪)

੯. ਜਲ ਬਿਹੂਨ ਮੀਨ ਕਤ ਜੀਵਨ

ਦੂਧ ਬਿਨਾ ਰਹਨੁ ਕਤ ਬਾਰੋ ।
ਜਨ ਨਾਨਕ ਪਿਆਸ ਚਰਨ ਕਮਲਨ ਕੀ
ਪੇਖ ਦਰਸੁ ਸੁਆਮੀ ਸੁਖ ਸਾਰੋ ।

(ਬਿਲਾਵਲ ਮ: ੫)

੧੦. ਪਿਤਾ ਕ੍ਰਿਪਾਲ ਆਗਿਆ ਇਹ ਦੀਨੀ
ਬਾਰਕੁ ਮੁਖਿ ਮਾਂਗੈ ਸੋ ਦੇਨਾ ।
ਨਾਨਕ ਬਾਰਕੁ ਦਰਸੁ ਪ੍ਰਭ ਚਾਹੈ
ਮੋਹਿ ਹਿਰਦੈ ਬਸੈ ਨਿਤ ਚਰਨਾ ।

(ਮਲਾਰ ਮ: ੫)

੧੧. ਤਾਕਉ ਬਿਘਨੁ ਨ ਕੋਊ ਲਾਗੈ
ਜੋ ਸਤਿਗੁਰਿ ਅਪੁਨੇ ਰਾਖੈ ।
ਚਰਨ ਕਮਲ ਬਸੈ ਰਿਦ ਅੰਤਰਿ
ਅੰਮ੍ਰਿਤ ਹਰਿ ਰਸੁ ਚਾਖੈ ।

(ਸੋਰਠ ਮ: ੫)

੧੨. ਗੁਰੁ ਪਰਮੇਸਰੁ ਕਰਣੈ ਹਾਰੁ ।
ਸਗਲ ਸ੍ਰਿਸਟਿ ਕਉ ਦੇ ਆਧਾਰੁ ।
ਗੁਰ ਕੇ ਚਰਨ ਕਮਲ ਮਨ ਧਿਆਇ ।
ਦੂਖ ਦਰਦੁ ਇਸੁ ਤਨ ਤੇ ਜਾਇ ॥ ੧ ॥ ਰਹਾਉ ॥

(ਸੂਹੀ ਮ: ੫)

੧੩. ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ ।
ਚਰਨ ਕਮਲ ਮੇਰੇ ਹੀਅਰੇ ਬਸੈ ।

(ਬਸੰਤ ਨਾਮਦੇਵ ਜੀ)

੧੪. ਸਤਿਗੁਰ ਕੀਨੋ ਪਰਉਪਕਾਰ।
ਕਾਢਿ ਲੀਨ ਸਾਗਰ ਸੰਸਾਰ।
ਚਰਨ ਕਮਲ ਸਿਉ ਲਾਗੀ ਪ੍ਰੀਤਿ।
ਗੋਬਿੰਦ ਬਸੈ ਨਿਤਾ ਨਿਤ ਚੀਤ।

(ਗਉੜੀ ਕਬੀਰ ਜੀ)

੧੫. ਸੇਵਕ ਕੀ ਅਰਦਾਸਿ ਪਿਆਰੇ।
ਜਪ ਜੀਵਾ ਪ੍ਰਭ ਚਰਣ ਤੁਮਾਰੇ।

(ਵਡਹੰਸ ਮ: ੫)

੧੬. ਚਰਨ ਸਰਨ ਗੁਰ ਤੀਰਥ ਪੁਰਬ ਕੋਟ
ਦੇਵੀ ਦੇਵ ਸੇਵ ਗੁਰ ਚਰਨ ਸਰਨਿ ਹੈ।
ਚਰਨ ਸਰਨ ਗੁਰ ਕਾਮਨਾ ਸਫਲ ਫਲ਼
ਰਿਧ ਸਿਧ ਨਿਧ ਅਵਤਾਰ ਅਮਰਨ ਹੈ।
ਚਰਨ ਸਰਨ ਗੁਰ ਨਾਮ ਨਿਹਕਾਮ ਧਾਮ
ਭਗਤ ਜੁਗਤ ਕਰ ਤਾਰਨ ਤਰਨ ਹੈ।
ਚਰਨ ਸਰਨ ਗੁਰ ਮਹਿਮਾ ਅਗਾਧਿ ਬੋਧ
ਹਰਨ ਭਰਨਿ ਗਤਿ ਕਾਰਨ ਕਰਨ ਹੈ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੭. ਜੈਸੇ ਨਾਉ ਬੂਡਤ ਸੇ ਜੋਈ ਬਚੈ ਸੋਈ ਭਲੋ
ਬੂਡ ਗਏ ਪਾਛੇ ਪਛਤਾਯੋ ਰਹਿ ਜਾਤ ਹੈ।
ਜੈਸੇ ਘਰ ਲਾਗੇ ਆਗ ਜੋਈ ਬਚੈ ਸੋਈ ਭਲੋ
ਜਰ ਬੁਝੈ ਪਾਛੈ ਕਛ ਬਸ ਨ ਬਸਾਤ ਹੈ।
ਜੈਸੇ ਚੋਰ ਲਾਗੇ ਜਾਗੈ ਜੋਈ ਰਹੈ ਸੋਈ ਭਲੋ

ਸੋਈ ਗਏ ਰੀਤੋ ਘਰ ਦੇਖੇ ਉਠ ਪਰਾਤ ਹੈ।
ਤੈਸੇ ਅੰਤ ਕਾਲ ਗੁਰ ਚਰਨ ਸਰਨ ਆਵੇ
ਪਾਵੈ ਮੋਖ ਪਦਵੀ ਨਤਰ ਬਿਲਲਾਤ ਹੈ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੮. ਸੁਰਸਤੀ ਸੁਰਸਤੀ ਜਮਨਾ ਗੁਦਾਵਰੀ
ਗਇਆ ਪ੍ਰਾਗ ਸੇਤ ਕੁਰਖੇਤ ਮਾਨਸਰ ਹੈ।
ਕਾਂਸੀ ਕਾਂਤੀ ਦੁਆਰਾ ਵਤੀ ਮਇਆ ਮਥਰਾ ਅਜੁਧਯਾ
ਗੋਮਤੀ ਆਵੰਤਕਾ ਕੇਦਾਰ ਹਿੰਮਧਰ ਹੈ।
ਨਰਬਦਾ ਬਿਬਧ ਬਨ ਦੇਵ ਸਥਲ ਕਵਲਾਸ
ਨੀਲ ਮੰਦਰਾ ਚਲ ਸੁਮੇਰ ਗਿਰਵਰ ਹੈ।
ਤੀਰਥ ਅਰਥ ਸਤ ਧਰਮੁ ਦਇਆ ਸੰਤੋਖ
ਸ੍ਰੀ ਗੁਰ ਚਰਨ ਰਜ ਤੁਲ ਨ ਸਗਰ ਹੈ।

(ਕਬਿਤ ਭਾਈ ਗੁਰਦਾਸ ਜੀ)

੧੯. ਜੇ ਜੇ ਗੁਰ ਚਰਨਨ ਰਤ ਹ੍ਵੈ ਹੈਂ।
ਤਿਨਕੋ ਕਸ਼ਟ ਨ ਦੇਖਨ ਪਏ ਹੈਂ।
ਰਿਧ ਸਿਧ ਤਿਨਕੇ ਗ੍ਰਹ ਮਾਹੀ।
ਪਾਪ ਤਾਪ ਛ੍ਵੈ ਸਕੈ ਨ ਛਾਹੀ।

(ਬਚਿਤ੍ਰ ਨਾਟਕ ਪਾ: ੧੦)

੨੦. ਮਾ ਬਪਾਏ ਸ਼ਾਹਿ ਸਰ ਅਫ਼ਗੰਦਹ ਏਮ।
ਅਜ ਦੁਆਲਮ ਦਸਤ ਰਾ ਅਫ਼ਸ਼ਾਦਹ ਏਮ।

(ਗ਼ਜ਼ਲ ਪਈ ਭਾ: ਨੰਦ ਲਾਲ ਜੀ)

੨੧. ਸਰ ਅਗਰ ਦਾਰੀ ਬਿਰੌ ਸਰ ਰਾ ਬਿਨਿਹ ਬਰਪਾਹਿਵੈ।
ਜਾਂ ਅਗਰ ਦਾਰੀ ਨਿਸਾਰਸ਼ ਕੁਨ ਅਗਰਦਰਕਾਰ ਹਸਤ।

(ਗਜ਼ਲ ੬ ਭਾ: ਨੰਦ ਲਾਲ ਜੀ)

## ਗੁਰ ਬਿਨੁ ਕੋਇ ਨ ਉਤਰਸਿ ਪਾਰਿ।

੧. ਗੁਰ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤ।
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ।

(ਸਾਰੰਗ ਕੀ ਵਾਰ ਮ: ੨)

੨. ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ।
ਗੁਰ ਪਰਸਾਦਿ ਪ੍ਰਭੁ ਪਾਈਐ
ਗੁਰ ਬਿਨੁ ਮੁਕਤਿ ਨ ਹੋਇ।

(ਸਵਯੇ ਮ: ੪)

੩. ਗੁਰ ਕਰਤਾ ਗੁਰੁ ਕਰਣੈ ਜੋਗੁ।
ਗੁਰੁ ਪਰਮੇਸਰੁ ਹੈ ਭੀ ਹੋਗੁ।
ਕਹੁ ਨਾਨਕ ਪ੍ਰਭਿ ਇਹੈ ਜਨਾਈ।
ਬਿਨੁ ਗੁਰ ਮੁਕਤਿ ਨ ਪਾਈਐ ਭਾਈ।

(ਗੋਂਡ ਮ: ੫)

੪. ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ
ਬਿਨੁ ਨਾਮੈ ਭਰਮਿ ਨ ਜਾਈ।
ਸਤਿਗੁਰੁ ਸੇਵੇ ਤਾ ਸੁਖੁ ਪਾਏ ਭਾਈ
ਆਵਣੁ ਜਾਣੁ ਰਹਾਈ।

(ਸੋਰਠ ਮ: ੫)

੫. ਭਉਜਲ ਬਿਖਮ ਅਸਗਾਹ ਗੁਰ ਬੋਹਿਥੈ ਤਾਰਿਅਮ।
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ।
(ਜੈਤਸਰੀ ਕੀ ਵਾਰ ਮ: ੫)

੬. ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।
ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮ।
(ਮਲਾਰ ਕੀ ਵਾਰ ਮ: ੧)

੭. ਭਾਈ ਰੇ ਗੁਰੁ ਬਿਨੁ ਗਿਆਨੁ ਨ ਹੋਇ।
ਪੂਛਹੁ ਬ੍ਰਹਮੈ ਨਾਰਦੈ ਬੇਦ ਬਿਆਸੈ ਕੋਇ।
(ਸ੍ਰੀ ਰਾਗ ਮ: ੧)

੮. ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ।
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨਪਾਵੈ।
(ਸਵਯੇ ਮ: ੪)

੯. ਕਹਤੁ ਨਾਨਕ ਇਹ ਜੀਉ ਕਰਮ ਬੰਧੁ ਹੋਈ।
ਬਿਨੁ ਸਤਿਗੁਰੁ ਭੇਟੇ ਮੁਕਤਿ ਨ ਹੋਈ।
(ਭੈਰਉ ਮ: ੩)

੧੦. ਵਾਚਹਿ ਪੁਸਤਕ ਵੇਦ ਪੁਰਾਨਾ।
ਇਕ ਬਹਿ ਸੁਨਹਿ ਸੁਨਾਵਹਿ ਕਾਨਾ।
ਅਜਗਰ ਕਪਟੁ ਕਹਹੁ ਕਿਉ ਖੁਲੈ।
ਬਿਨੁ ਸਤਿਗੁਰ ਤਤੁ ਨ ਪਾਇਆ।
ਕਰਹਿ ਬਿਭੂਤਿ ਲਗਾਵਹਿ ਭਸਮੈ।
ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ।

ਪਾਖੰਡ ਕੀਨੈ ਜੋਗੁ ਨ ਪਾਈਐ
ਬਿਨੁ ਸਤਿਗੁਰ ਅਲਖੁ ਨ ਪਾਇਆ।
(ਮਾਰੂ ਸੋਲਹੇ ਮ: ੧)

(ਅ)

੧੧. ਗਰ ਫਰੋਜ਼ਦ ਮਜ਼ਾਰਾਂ ਮੇਹਰੋ ਮਾਹ।
ਆਲਮੇ ਦਾ ਜੁਜ਼ ਓ ਤਮਾਮ ਸਿਆਹ।
(ਤੋਸੀਫੋ ਸਨਾ ਭਾ: ਨੰਦ ਲਾਲ ਜੀ)

[ਇਸਦਾ ਭਾਵ ਗੁਰਬਾਣੀ ਵਿਚੋਂ]

ਜੇ ਸਉ ਚੰਦਾ ਉਗਵਹਿ ਸੂਰਜ ਚੜ੍ਹੈ ਹਜਾਰ।
ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।
(ਆਸਾ ਦੀ ਵਾਰ ਮ: ੨)

੧੨. ਜੜੀ ਬੂਟੀ ਜੇ ਜੀਵੀਐ ਕਿਉਂ ਮਰੈ ਧਨੰਤਰ।
ਤੰਤ ਮੰਤ ਬਾਜੀਗਰਾਂ ਓਇ ਭਵਹਿ ਦਿਸੰਤਰ।
ਰੁਖੀ ਬਿਰਖੀਂ ਪਾਈਐ ਕਾਸਟ ਬੈਸੰਤਰ।
ਮਿਲੈ ਨ ਵੀਰਾਰਾਧ ਕਰ ਠੱਗ ਚੋਰ ਨ ਅੰਤਰ।
ਮਿਲੈ ਨ ਰਾਤੀ ਜਾਗਿਆ ਅਪਰਾਧ ਭਵੰਤਰ।
ਵਿਣ ਗੁਰ ਮੁਕਤਿ ਨ ਹੋਵਈ ਗੁਰਮੁਖ ਅਮਰੰਤਰ।
(ਵਾਰਾਂ ਭਾਈ ਗੁਰਦਾਸ ਜੀ)

੧੩. ਘੰਟ ਘੜਾਇਆ ਚੂਹਿਆਂ ਗਲ ਬਿਲੀ ਪਾਈਐ।
ਮਤਾ ਪਕਾਇਆ ਮਖੀਆਂ ਘਿਉ ਅੰਦਰ ਨ੍ਹਾਈਐ।
ਸੂਤਕ ਲਹੈ ਨ ਕੀੜਿਆਂ ਕਿਉਂ ਝਬ ਲੰਘਾਈਐ।

ਸਾਵਣ ਰਹਿਣ ਭੰਬੀਰੀਆਂ ਜੇ ਪਾਰ ਵਸਾਈਐ।
ਕੂੰਜੜੀਆਂ ਵਿਸਾਖ ਵਿਚ ਜਿਉਂ ਜੂਹ ਪਰਾਈਐ।
ਵਿਣ ਗੁਰ ਮੁਕਤਿ ਨ ਹੋਵਈ ਫਿਰ ਆਈਐ ਜਾਈਐ।
(ਵਾਰਾਂ ਭਾਈ ਗੁਰਦਾਸ ਜੀ)

੧੪. ਮਿਲੈ ਨ ਤੀਰਥ ਨ੍ਹਾਤਿਆਂ ਡਡਾਂ ਜਲ ਵਾਸੀ।
ਵਾਲ ਵਧਾਇਐ ਪਾਈਐ ਵੜ ਜਟਾਂ ਪਲਾਸੀ।
ਨੰਗੇ ਰਹਿਆਂ ਜੇ ਮਿਲੇ ਵਣ ਮ੍ਰਿਗ ਉਦਾਸੀ।
ਭਸਮ ਲਾਏ ਜੇ ਪਾਈਐ ਖਰ ਖੇਹ ਨਿਵਾਸੀ।
ਜੇ ਪਾਈਐ ਚੁਪ ਕੀਤਿਆਂ ਪਸੂਆਂ ਜੜ ਹਾਸੀ।
ਵਿਣ ਗੁਰ ਮੁਕਤਿ ਨ ਹੋਵਈ ਗੁਰ ਮਿਲੈ ਖਲਾਸੀ।
(ਵਾਰਾਂ ਭਾਈ ਗੁਰਦਾਸ ਜੀ)

## ਨੋਟ

ਕਈ ਭੇਖੀ ਸੰਤ ਗੁਰਬਾਣੀ ਨੂੰ ਨਿਜ ਸੁਆਰਥਾ ਦੀ ਸਿਧੀ ਲਈ ਵਰਤਦੇ ਹਨ, ਜਿਹਾ ਕਿ–

ਕਹੁ ਨਾਨਕ ਪ੍ਰਭ ਇਹੈ ਜਨਾਈ।
ਬਿਨ ਗੁਰ ਮੁਕਤਿ ਨ ਪਾਈਐ ਭਾਈ। (ਗੋਂਡ ਮ: ੫)

ਸੁਣਾ ਕੇ ਭੋਲੇ ਭਾਲੇ ਗੁਰਸਿਖਾਂ ਨੂੰ ਦੇਹ ਧਾਰੀ ਗੁਰੂ ਧਾਰਨ ਦੀ ਪ੍ਰੇਰਨਾ ਕਰਦੇ ਹਨ। ਸਤਿਗੁਰੂ ਦੇ ਲਖਣ ਤਾਂ ਸਾਹਿਬਾਂ ਨੇ ਬਾਣੀ ਵਿਚ ਇੰਜ ਫੁਰਮਾਏ ਹਨ:–

ਸਤਿ ਪੁਰਖ ਜਿਨ ਜਾਨਿਆ ਸਤਿਗੁਰ ਤਿਸਕਾ ਨਾਉ।
ਤਿਸਕੇ ਸੰਗਿ ਸਿਖ ਉਧਰੇ ਨਾਨਕ ਹਰਿ ਗੁਨ ਗਾਉ।

ਸਤਿਗੁਰੂਤਾਂ ਆਪਨੇ ਸਿਖਾਂ, ਨਹੀਂ ਨਹੀਂ ਉਹਨਾਂ ਦੀਆਂ ਕੁਲਾਂ ਦਾ ਉਧਾਰ ਕਰ ਦਿੰਦਾ ਹੈ, ਪਰ ਇਹ ਆਪ ਬਣੇ ਸੰਤ ਏਨੇ ਕਲਾਵਾਨ ਹਨ ਕਿ–

"ਪੱਥਰਾਂ ਨੂੰ ਡੋਬਦੇ ਤੇ ਤੀਲਿਆਂ ਨੂੰ ਤਾਰਦੇ ਹਨ"

**ਭੋਲਿਓ,**

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚਿ ਬਾਣੀ ਅੰਮ੍ਰਿਤ ਸਾਰੇ ॥
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ
ਪ੍ਰਤਖਿ ਗੁਰੂ ਨਿਸਤਾਰੇ ।

(ਨਟ ਮ: ੪)

ਦੇ ਵਾਕ ਅਨਸਾਰ ਬਾਣੀ ਗੁਰੂ ਹੈ ਤੇ ਇਸਦੇ ਪੜ੍ਹਨ ਨਾਲ ਹੀ ਮੋਖਸ਼ ਪ੍ਰਾਪਤ ਹੁੰਦੀ ਹੈ ।

**ਗੁਰ ਸਿਖੋ**

ਗੁਰਬਾਣੀ ਪੜ੍ਹੋ ਤੇ ਇਹਨਾਂ ਪਖੰਡੀ ਸੰਤਾਂ ਦੇ ਦੰਭ ਫਰੇਬ ਤੋਂ ਬਚੋ ਇਹ ਤੁਹਾਨੂੰ ਅਕਾਲ ਪੁਰਖ ਦੀ ਅਰਾਧਨਾਂ ਤੋਂ ਛੁਡਾਕੇ ਆਪਣੇ ਨਾਲ ਜੋੜਨਾ ਚਾਹੁੰਦੇ ਹਨ ਇਹ ਤੁਹਾਨੂੰ ਦਸਮ ਦੁਆਰ ਦਰਸੌਣ ਦੇ ਝਾਸੇ ਦੇਂਦੇ ਹਨ ਹੋਰ ਕਈ ਤਰ੍ਹਾਂ ਦੇ ਜਾਲ ਖਲੇਰਦੇ ਹਨ ਪਰ ਇਹਨਾਂ ਪਾਸ ਕੁਝ ਨਹੀਂ ਜੇ,ਇਹ ਆਪ ਖਸਮੋਂ ਘੁਥੇ ਹੋਣ ਕਰਕੇ ਹੰਕਾਰ ਵਿਚ ਮਤੇ ਅੰਨੇ ਹੋਏ ਹੋਏ ਹਨ ਇਹੋ ਜਿਹਾਂ ਦਾ ਹਾਲ ਸਤਿਗੁਰੂ ਜੀ ਹੇਠ ਲਿਖੇ ਪ੍ਰਮਾਣਾਂ ਵਿਚ ਦਸਦੇ ਹਨ।

## ਕਾਚੇ ਗੁਰ ਤੇ ਮੁਕਤਿ ਨ ਹੂਆ ॥

੧. ਸਾਹਿਬ ਜਿਸਕਾ ਨੰਗਾ ਭੁਖਾ ਹੋਵੈ
ਤਿਸਦਾ ਨਫਰੁ ਕਿਥਹੁ ਰਜ ਖਾਏ ।
ਜਿ ਸਾਹਿਬ ਕੈ ਘਰ ਵਥ ਹੋਵੈ
ਸੁ ਨਫਰੇ ਹਥ ਆਵੈ ਅਣਹੋਦੀ ਕਿਥਹੁ ਪਾਏ ।
(ਗਉੜੀ ਕੀ ਵਾਰ ਮ: ੪)

੨. ਨਾਨਕ ਅੰਧਾ ਹੋਇਕੈ ਦਸੇ
ਰਾਹੈ ਸਭਸੁ ਮੁਹਾਏ ਸਾਥੈ ।
ਅਗੈ ਗਇਆ ਮੁਹ ਮੁਹਿ ਪਾਹਿ
ਸੁ ਐਸਾ ਆਗੂ ਜਾਪੈ ।
(ਸਲੋਕ ਮ: ੧ ਮਾਝ ਕੀ ਵਾਰ)

੩. ਕਬੀਰ ਮਾਇ ਮੂੰਡਉ ਤਿਹ ਗੁਰੂ ਕੀ
ਜਾਤੇ ਭਰਮੁ ਨ ਜਾਇ ।
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ ॥
(ਸਲੋਕ ਕਬੀਰ ਜੀ)

੪. ਅੰਧਾ ਆਗੂ ਜੇ ਥੀਐ ਕਿਉਂ ਪਾਧਰੁ ਜਾਣੈ ।
ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ ।
ਕਿਉਂ ਰਾਹਿ ਜਾਵੈ ਮਹਲੁ ਪਾਵੈ
ਅੰਧ ਕੀ ਮਤਿ ਅੰਧਲੀ ।
ਵਿਣੁ ਨਾਮ ਹਰਿਕੇ ਕਛੁ ਨ ਸੂਝੈ ਅੰਧੁ ਬੂਡੌ ਧੰਧਲੀ ।
(ਸੂਹੀ ਮ: ੧)

੬. ਗੁਰੂ ਜਿਨਾ ਕਾ ਅੰਧੁਲਾ
ਸਿਖ ਭੀ ਅੰਧੇ ਕਰਮ ਕਰੇਨਿ ।
ਓਹਿ ਭਾਣੈ ਚਲਨਿ ਆਪਣੈ
ਨਿਤ ਝੂਠੋ ਝੂਠੁ ਬੋਲੇਨਿ ।
ਕੂੜੁ ਕੁਸਤੁ ਕਮਾਵੰਦੇ ਪਰ ਨਿੰਦਾ ਸਦਾ ਕਰੇਨਿ ।
ਓਇ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ ।
(ਰਾਮਕਲੀ ਕੀ ਵਾਰ ਸਲੋਕ ਮ: ੩)

੭. ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ।
ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ।
ਅੰਧੇ ਏਹਿ ਨ ਆਖੀਅਨਿ ਜਿਨਿ ਮੁਖਿ ਲੋਇਣ ਨਾਹਿ।
ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ।
(ਸਲੋਕ ਮ: ੨ ਵਾਰ ਰਾਮਕਲੀ)

੮. ਕੇਤੇ ਮਾਤ ਪਿਤਾ ਸੁਤ ਧੀਆ।ਕੇਤੇ ਗੁਰ ਚੇਲੇ ਫੁਨਿ ਹੂਆ।
ਕਾਚੇ ਗੁਰ ਤੇ ਮੁਕਤਿ ਨ ਹੂਆ ।
(ਸਿਧ ਗੋਸਟ ਰਾਮਕਲੀ ਮ: ੧)

੯. ਅੰਧੇ ਗੁਰੂ ਤੇ ਭਰਮੁ ਨ ਜਾਈ ।
ਮੂਲੁ ਛੋਡਿ ਲਾਗੇ ਦੂਜੇ ਭਾਈ ।
ਬਿਖੁ ਕਾ ਮਾਤਾ ਬਿਖੁ ਮਾਹਿ ਸਮਾਹੀ ।
(ਗਉੜੀ ਮਃ ੩)

੧੦. ਕੂੜੁ ਬੋਲਿ ਮੁਰਦਾਰੁ ਖਾਇ ।
ਅਵਰੀ ਨੋ ਸਮਝਾਵਣਿ ਜਾਇ ।
ਮੂਠਾ ਆਪਿ ਮੁਹਾਏ ਸਾਥੈ ।

ਨਾਨਕ ਐਸਾ ਆਗੂ ਜਾਪੈ ।

(ਮਾਝ ਕੀ ਵਾਰ ਮ: ੪)

੧੧. ਗਿਆਨ ਵਿਹੂਣਾ ਗਾਵੈ ਗੀਤ ।
ਭੁਖੇ ਮੁਲਾਂ ਘਰੇ ਮਸੀਤਿ ।
ਮਖਟੂ ਹੋਇਕੈ ਕੰਨ ਪੜਾਏ ।
ਫਕਰੁ ਕਰੇ ਹੋਰੁ ਜਾਤਿ ਗਵਾਏ ।
ਗੁਰ ਪੀਰ ਸਦਾਏ ਮੰਗਣ ਜਾਇ ।
ਤਾਕੈ ਮੂਲ ਨ ਲਗੀਐ ਪਾਇ ।
ਘਾਲਿ ਖਾਇ ਕਿਛੁ ਹਥਹੁ ਦੇਇ ।
ਨਾਨਕ ਰਾਹੁ ਪਛਾਣਹਿ ਸੇਇ ।

(ਸਾਰੰਗ ਕੀ ਵਾਰ ਮ: ੧)

# ਗੁਰਬਾਣੀ

## ਗੁਰ ਕਾ ਸਬਦੁ ਸਦਾ ਸਦ ਅਟਲਾ ॥

੧. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।
ਗੁਰਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ ।

(ਨਟ ਮ: ੪)

੨. ਗੁਰੁ ਪੂਰਾ ਪੂਰੀ ਤਾਕੀ ਕਲਾ ।
ਗੁਰ ਕਾ ਸਬਦੁ ਸਦਾ ਸਦ ਅਟਲਾ ।
ਗੁਰ ਕੀ ਬਾਣੀ ਜਿਸੁ ਮਨਿ ਵਸੈ ।

ਦੂਖ ਦਰਦੁ ਸਭੁ ਤਾਕਾ ਨਸੈ।

(ਪ੍ਰਭਾਤੀ ਮ: ੫)

੩. ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ
ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ।
ਗੁਰ ਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ
ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ।

(ਗਉੜੀ ਕੀ ਵਾਰ ਮਃ ੪)

੪. ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ
ਸੇ ਕੂੜਿਆਰ ਕੂੜੇ ਝੜਿ ਪੜੀਐ।

(ਗਉੜੀ ਕੀ ਵਾਰ ਮ: ੪)

੫. ਸਤਿਗੁਰੁ ਅੰਮ੍ਰਿਤ ਬ੍ਰਿਖੁ ਹੈ ਅੰਮ੍ਰਿਤ ਰਸਿ ਫਲਿਆ।
ਜਿਸੁ ਪ੍ਰਾਪਤਿ ਸੋ ਲਹੈ ਗੁਰ ਸਬਦੀ ਮਿਲਿਆ।

(ਸਾਰੰਗ ਕੀ ਵਾਰ ਮਃ ੪)

੬. ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ
ਗੁਰਕੈ ਸਬਦਿ ਮਨ ਕਉ ਸਮਝਾਵਹਿ।
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ
ਇਉ ਆਤਮ ਰਾਮੈ ਲੀਨਾ ਹੇ।

(ਮਾਰੂ ਸੋਲਹੇ ਮ: ੧)

੭. ਗੁਰ ਪੂਰੇ ਕੀ ਬਾਣੀ। ਪਾਰਬ੍ਰਹਮ ਮਨਿ ਭਾਣੀ।
ਨਾਨਕ ਦਾਸਿ ਵਖਾਣੀ। ਨਿਰਮਲ ਅਕਥ ਕਹਾਣੀ।

(ਸੋਰਠ ਮ: ੫)

੮. ਸਦਾ ਹਜੂਰਿ ਰਵਿਆ ਸਭ ਠਾਈ ਹਿਰਦੈ ਨਾਮਅਪਾਰਾ॥
ਜੁਗਿ ਜੁਗਿ ਬਾਣੀ ਸਬਦਿ ਪਛਾਣੀ
ਨਾਉ ਮੀਠਾ ਮਨਹਿ ਪਿਆਰਾ ।

(ਸੋਰਠ ਮ: ੩)

੯. ਜੀਉ ਪਿੰਡੁ ਸਭੁ ਹੈ ਤਿਸੁ ਕੇਰਾ ਸਦਾ ਸਾਹਿਬੁ ਠਾਕੁਰੁ ਮੇਰਾ॥
ਨਾਨਕ ਗੁਰਬਾਣੀ ਹਰਿ ਪਾਇਆ
ਹਰਿ ਜਪੁ ਜਾਪਿ ਸਮਾਹਾ ਹੇ ।

(ਮਾਰੂ ਸੋਹਿਲੇ ਮ: ੩)

੧੦. ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ।
ਸਚਾ ਸਉਦਾ ਹਟੁ ਸਚੁ ਰਤਨੀ ਭਰੇ ਭੰਡਾਰ ।

(ਸੋਰਠ ਕੀ ਵਾਰ ਮਃ ੩)

੧੧. ਗੁਰ ਸੇਵਾ ਤੇ ਕਰਣੀ ਸਾਰ। ਰਾਮਨਾਮੁ ਰਾਖਹੁ ਉਰਿਧਾਰ॥
ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ
ਹਰਿ ਨਾਮੁ ਪਾਇਦਾ ।

(ਮਾਰੂ ਸੋਹਿਲੇ ਮਃ ੩)

## ਅ

੧੨. ਜੈਸੇ ਤਉ ਸਕਲ ਨਿਧ ਪੂਰਨ ਸਮੁੰਦ੍ਰ ਬਿਖੈ
ਹੰਸ ਮਰ ਜੀਵਾ ਨਿਹਚੇ ਪ੍ਰਸਾਦਿ ਪਾਵਈ ।
ਜੈਸੇ ਬਨ ਪ੍ਰਬਤ ਮਾਨਕ ਪਾਰਸ ਸਿਧ
ਖਨਵਾਰਾ ਖਨ ਜਗ ਵਿਖੇ ਪ੍ਰਗਟਾਵਈ ।

ਜੈਸੇ ਬਨ ਵਿਖੈ ਮਲਿਆਗਰ ਸੋਧਾ ਕਪੂਰ
ਸੋਧ ਕੇ ਸੁਬਾਸੀ ਸੁਬਾਸੈ ਬਿਹਸਾਵਈ।
ਤੈਸੇ ਗੁਰਬਾਣੀ ਵਿਖੈ ਸਕਲ ਪਦਾਰਥ ਹੈ
ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ।

(ਵਾਰਾਂ ਭਾਈ ਗੁਰਦਾਸ ਜੀ)

੧੩. ਗੁਰ ਮੂਰਤਿ ਗੁਰ ਸ਼ਬਦ ਹੈ
ਸਾਧ ਸੰਗਤ ਵਿਚ ਪ੍ਰਗਟੀ ਆਯਾ।
ਪੈਰੀ ਪਾਇ ਸਭ ਜਗਤ ਤਰਾਯਾ।

(ਵਾਰਾਂ ਭਾਈ ਗੁਰਦਾਸ ਜੀ)

## ਗੁਰਬਾਣੀ ਗਾਵਹੁ ਭਾਈ
## ਓਹ ਸਫਲ ਸਦਾ ਸੁਖਦਾਈ

੧. ਧੁਰਿ ਕੀ ਬਾਣੀ ਆਈ।
ਤਿਨ ਸਗਲੀ ਚਿੰਤ ਮਿਟਾਈ।
ਦਇਆਲ ਪੁਰਖ ਮਿਹਰਵਾਨਾ!
ਹਰਿ ਨਾਨਕਸਾਚੁ ਵਖਾਨਾ।

(ਸੋਰਠ ਮ: ੫)

੨. ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ।
ਜਿਨ ਪੀਤੀ ਤਿਸੁ ਮੋਖ ਦੁਆਰ।

(ਮਲਾਰ ਮ: ੧)

੩. ਭਗਤਿ ਭੰਡਾਰ ਗੁਰਬਾਣੀ ਲਾਲ।
ਗਾਵਤ ਸੁਨਤ ਕਮਾਵਤ ਨਿਹਾਲ।

(ਆਸਾ ਮ: ੫)

੪. ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ
ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ।

(ਗੂਜਰੀ ਮ: ੪)

੫. ਗੁਰ ਕੀ ਬਾਣੀ ਸਿਉ ਲਾਇ ਪਿਆਰੁ।
ਐਥੈ ਓਥੈ ਏਹੁ ਆਧਾਰੁ।
ਆਪੇ ਦੇਵੈ ਸਿਰਜਨਹਾਰੁ।

(ਪ੍ਰਭਾਤੀ ਮ: ੩)

੬. ਮੈ ਸਤਿਗੁਰ ਸੇਤੀਪਿਰਹੜੀ ਕਿਉ ਗੁਰ ਬਿਨੁਜੀਵਾ ਮਾਉ।
ਮੈ ਗੁਰਬਾਣੀ ਅਧਾਰੁ ਹੈ ਗੁਰਬਾਣੀ ਲਾਗਿਰਹਾਉ।

(ਸੂਹੀ ਮ: ੪ ਛੰਤ)

੭. ਗੁਰ ਸਬਦੀ ਹਰਿ ਮਨਿ ਵਸੈ ਹਰਿ ਸਹਜੇ ਜਾਤਾ।
ਅੰਦਰਹੁ ਤ੍ਰਿਸਨਾ ਅਗਨਿ ਬੁਝੀ
ਹਰਿ ਅੰਮ੍ਰਿਤਸਰਿ ਨਾਤਾ।

(ਗੂਜਰੀ ਕੀ ਵਾਰ ਮ: ੩)

੮. ਸਿਮਰਉ ਸਿਮਰਿ ਸਿਮਰਿ ਸੁਖ ਪਾਵਉ
ਸਾਸਿ ਸਾਸਿ ਸਮਾਲੇ।
ਇਹ ਲੋਕ ਪਰਲੋਕ ਸੰਗਿ ਸਹਾਈ
ਜਤ ਕਤ ਮੋਹਿ ਰਖਵਾਲੇ।

ਗੁਰ ਕਾ ਬਚਨੁ ਬਸੈ ਜੀਅ ਨਾਲੈ ।
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ
ਭਾਹਿਨ ਸਾਕੈ ਜਾਲੇ ॥੧॥ ਰਹਾਉ ॥

(ਧਨਾਸਰੀ ਮ: ੫)

੯. ਸਤਿਗੁਰ ਕੀ ਸੇਵਾ ਗਾਖੜੀ
ਸਿਰ ਦੀਜੈ ਆਪੁ ਗਵਾਇ ।
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ।

(ਸ੍ਰੀ ਰਾਗ ਮ: ੩)

੧੦. ਬਾਣੀ ਬਿਰਲਉ ਬੀਚਾਰਸੀ ਜੇਕੋ ਗੁਰਮੁਖਿ ਹੋਇ ।
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ।

(ਰਾਮਕਲੀ ਮ: ੧ ਦਖਣੀ ਓਅੰਕਾਰ)

੧੧. ਗੁਰਬਾਣੀ ਇਸੁ ਜਗ ਮਹਿ ਚਾਨਣੁ
ਕਰਮਿ ਵਸੈ ਮਨਿ ਆਇ ।

(ਸ੍ਰੀ ਰਾਗ ਮ: ੩)

੧੨. ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ
ਗਾਵਹੁ ਸਚੀ ਬਾਣੀ ।
ਬਾਣੀ ਤਾ ਗਾਵਹੁ ਗੁਰੂ ਕੇਰੀ ਬਾਣੀਆ ਸਿਰ ਬਾਣੀ ।
ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ।
ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ
ਜਪਿਅਹੁ ਸਾਰਿਗ ਪਾਣੀ ।
ਕਹੈ ਨਾਨਕੁ ਸਦਾ ਗਾਵਹੁ ਇਹ ਸਚੀ ਬਾਣੀ ।

(ਰਾਮਕਲੀ ਮ: ੩ ਅਨੰਦ)

੧੩. ਅਫਰਿਓ ਜਮੁ ਮਾਰਿਆ ਨ ਜਾਈ।
ਗੁਰ ਕੈ ਸਬਦੇ ਨੇੜਿ ਨ ਆਈ।
ਸਬਦੁ ਸੁਣੇ ਤਾਂ ਦੂਰਹੁ ਭਾਗੈ
ਮਤੁ ਮਾਰੇ ਹਰਿ ਜੀਉ ਵੇ ਪਰਵਾਹਾ ਹੇ।

(ਮਾਰੂ ਸੋਹਿਲੇ ਮ: ੩)

੧੪. ਗੁਰ ਪੂਰੇ ਕੀ ਬਾਣੀ।
ਜਪਿ ਅਨਦੁ ਕਰਹੁ ਨਿਤ ਪ੍ਰਾਣੀ।

(ਸੋਰਠ ਮ: ੫)

੧੫. ਅੰਮ੍ਰਿਤ ਬਚਨ ਸਾਧ ਕੀ ਬਾਣੀ।
ਜੋ ਜੋ ਜਪੈ ਤਿਸ ਕੀ ਗਤਿ ਹੋਵੈ ਹਰਿ ਹਰਿ ਨਾਮੁ ਨਿਤ
ਰਸਨ ਬਖਾਨੀ ॥ ੧ ॥ ਰਹਾਉ ॥
ਕਲੀ ਕਾਲ ਕੇ ਮਿਟੇ ਕਲੇਸਾ।
ਏਕੋ ਨਾਮੁ ਮਨ ਮਹਿ ਪਰਵੇਸਾ।

(ਸੂਹੀ ਮ: ੫)

੧੬. ਭਗਤ ਜਨਾ ਕੀ ਊਤਮ ਬਾਣੀ ਜੁਗਿਜੁਗਿ ਰਹੀਸਮਾਈ।
ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ।

(ਰਾਮਕਲੀ ਮ: ੩)

੧੭. ਗੁਰਬਾਣੀ ਸਦ ਮੀਠੀ ਲਾਗੀਪਾਪਵਿਕਾਰ ਗਵਾਇਆ।
ਹਉਮੈ ਰੋਗੁ ਗਇਆ ਭਉ ਭਾਗਾ
ਸਹਜੇ ਸਹਜਿ ਮਿਲਾਇਆ।

(ਸੂਹੀ ਮ: ੪ ਛੰਤ)

# ਅ

੧੮. ਬਾਣੀ ਮੁਖਹੁ ਉਚਾਰੀਐ
ਹੋਇ ਰੁਸ਼ਨਾਈ ਮਿਟੈ ਅੰਧਾਰਾ ।
(ਵਾਰਾਂ ਭਾਈ ਗੁਰਦਾਸ ਜੀ)

੧੯. ਜੈਸੇ ਹੀਰਾ ਹਾਥ ਮੈਂ ਕਣਕ ਸੋ ਦਿਖਾਈ ਦੇਤ
ਮੋਲ ਕੀਏ ਤੇ ਦਮਕਨ ਭਰਤ ਭੰਡਾਰ ਜੀ ।
ਜੈਸੇ ਬਰ ਬਾਂਧੇ ਹੁੰਡੀ ਲਗੇ ਨ ਭਾਰ ਕਛੂ
ਆਗੇ ਜਾਏ ਪਾਈਅਤ ਲਛਮੀ ਅਪਾਰ ਜੀ ।
ਜੈਸੇ ਬਟ ਬੀਜ ਅਤ ਸੂਖਮ ਸਰੂਪ ਹੋਇ
ਬੋਏ ਸੇ ਬਿਬਧ ਕਰੇ ਬ੍ਰਿਖਾ ਬਿਸਥਾਰ ਜੀ ।
ਤੈਸੇ ਗੁਹ ਬਚਨ ਸਚਨ ਗੁਰ ਸਿਖਨ ਮੈਂ
ਜਾਨੀਐ ਮਹਾਤਮ ਗਏ ਹੀ ਹਰਦੁਆਰ ਜੀ ।
(ਕਬਿਤ ਸਵਯੇ ਭਾਈ ਗੁਰਦਾਸ ਜੀ)

੨੦. ਬਾਬਾ ਬੋਲੇ ਨਾਥ ਜੀ
ਸ਼ਬਦ ਸੁਨਹੁ ਸਚੁ ਮੁਖਹੁ ਅਲਾਈ ।
ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਅਸਾਥੇਨਾਹੀ ।
(ਵਾਰਾਂ ਭਾਈ ਗੁਰਦਾਸ ਜੀ)

# (ਨਾਮ)

## ਭੈ ਨਾਸਨ ਦੁਰਮਤ ਹਰਨ ਕਲਿਮੈ ਹਰਿਕੋ ਨਾਮ ॥

੧. ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ।
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨ ॥੧॥ ਰਹਾਉ ॥
ਨਗਜ ਤੇਰੇ ਬੰਦੇ ਦੀਦਾਰੁ ਅਪਾਰੁ ।
ਨਾਮ ਬਿਨਾ ਸਭ ਦੁਨੀਆਂ ਛਾਰੁ ।

(ਭੈਰਉ ਮ: ੫)

੨. ਅੰਮ੍ਰਿਤ ਨਾਮੁ ਨਿਰਮੋਲਕ ਹੀਰਾ
ਗੁਰਿ ਦੀਨੋ ਮੰਤਾਨੀ ।
ਡਿਗੈ ਨ ਡੋਲੈ ਦ੍ਰਿੜੁ ਕਰਿ ਰਹਿਓ
ਪੂਰਨ ਹੋਇ ਤ੍ਰਿਪਤਾਨੀ ।

(ਧਨਾਸਰੀ ਮ: ੫)

੩. ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿਕੋ ਨਾਮ।
ਨਿਸ ਦਿਨਿ ਜੋ ਨਾਨਕ ਭਜੈ ਸਫਲ ਹੋਇ ਤਿਹ ਕਾਮ।

(ਸਲੋਕ ਮ: ੯)

੪. ਇਸੁ ਜੁਗ ਮਹਿ ਸੋਭਾ ਨਾਮ ਕੀ
ਬਿਨੁ ਨਾਵੈ ਸੋਭ ਨ ਹੋਇ ।
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ
ਜਾਦੀ ਬਿਲਮੁ ਨ ਹੋਇ ।

(ਆਸਾ ਮ: ੩)

੫. ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ।
ਗੁਰ ਵਾਕੁ ਨਿਰਮਲੁ ਸਦਾ ਚਾਨਣੁ
ਨਿਤ ਸਾਚੁ ਤੀਰਥੁ ਮਜਨਾ।

(ਧਨਾਸਰੀ ਮ: ੧ ਛੰਤ)

੬. ਸਰਬ ਰੋਗ ਕਾ ਅਉਖਧੁ ਨਾਮੁ।
ਕਲਿਆਣ ਰੂਪ ਮੰਗਲ ਗੁਣ ਗਾਮੁ।
ਕਾਹੂ ਜੁਗਤਿ ਕਿਤੈ ਨ ਪਾਈਐ ਧਰਮ।
ਨਾਨਕ ਤਿਸੁ ਮਿਲੈ ਜਿਸੁ ਲਿਖਿਆ ਧੁਰਿ ਕਰਮਿ।

(ਗਉੜੀ ਸੁਖਮਨੀ ਮ: ੫)

੭. ਨਾਦ ਬਿਨੋਦ ਅਨਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ।
ਮਨ ਬਾਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ।

(ਰਾਮਕਲੀ ਮ: ੫)

੮. ਨਿਮਖ ਨਿਮਖ ਕਰਿ ਸਰੀਰੁ ਕਟਾਵੈ।
ਤਉ ਭੀ ਹਉਮੈ ਮੈਲੁ ਨ ਜਾਵੈ।
ਹਰਿ ਕੇ ਨਾਮੁ ਸਮਸਰਿ ਕਛੁ ਨਾਹਿ।
ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ।

(ਗਉੜੀ ਸੁਖਮਨੀ ਮ: ੫)

੯. ਖੋਜਤ ਖੋਜਤ ਇਹੈ ਬੀਚਾਰਿਓ
ਸਰਬ ਸੁਖਾ ਹਰਿ ਨਾਮਾ।
ਕਹੁ ਨਾਨਕ ਤਿਸੁ ਭਇਓ ਪ੍ਰਾਪਤਿ
ਜਾਕੈ ਲੇਖੁ ਮਥਾਮਾ।

(ਸਾਰੰਗ ਮ: ੫)

੧੦. ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ
ਇਹੁ ਮਹਾ ਰਸੁ ਜਨਹਿ ਪੀਓ।
ਜਨਮ ਜਨਮ ਚੂਕੇ ਭੈ ਭਾਰੇ
ਦੁਰਤੁ ਬਿਨਾਸਿਓ ਭਰਮੁ ਬੀਓ।

(ਆਸਾ ਮ: ੫)

੧੧. ਸਿਮ੍ਰਿਤਿ ਬੇਦ ਪੁਰਾਣ ਪੁਕਾਰਨ ਪੋਥੀਆ।
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ।

( ਸੂਹੀ ਮ: ੫)

੧੨. ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢੰਢੋਲਿ।
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ।

(ਗਉੜੀ ਸੁਖਮਨੀ ਮ: ੫)

੧੩. ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾ ਚਾਰ।
ਤੀਨੋ ਜੁਗ ਤੀਨੌ ਦਿੜੈ ਕਲਿ ਕੇਵਲ ਨਾਮ ਅਧਾਰ।

(ਗਉੜੀ ਰਵਿਦਾਸ ਜੀ)

੧੪. ਜਗਨ ਹੋਮ ਪੁੰਨ ਤਪ ਪੂਜਾ
ਦੇਹ ਦੁਖੀ ਨਿਤ ਦੂਖ ਸਹੈ।
ਰਾਮ ਨਾਮ ਬਿਨੁ ਮੁਕਤਿ ਨ ਪਾਵਸਿ
ਮੁਕਤਿ ਨਾਮਿ ਗੁਰਮੁਖਿ ਲਹੈ।

(ਭੈਰਉ ਮ: ੧)

੧੫. ਅਬ ਕਲੂ ਆਇਓ ਰੇ ਇਕੁ ਨਾਮੁ ਬੋਵਹੁ ਬੋਵਹੁ।
ਅਨ ਰੂਤਿ ਨਾਹੀ ਨਾਹੀ ਮਤੁ ਭਰਮਿ ਭੂਲਹੁ ਭੂਲਹੁ।

(ਬਸੰਤ ਮ: ੫)

ਅ

੧੬. ਕਰਕੇ ਨੀਚ ਸਦਾਵਣਾ ਤਾ ਪ੍ਰਭ ਲੇਖੇ ਅੰਦਰ ਪਾਈ।
ਕਲਜੁਗ ਨਾਵੈ ਕੀ ਵਡਿਆਈ।
(ਵਾਰਾਂ ਭਾਈ ਗੁਰਦਾਸ ਜੀ)

੧੭. ਗੁਰ ਬਜ਼ੁਰਗੀ ਬਾਇਦ ਤੁ ਕੁਨ ਬੰਦਗੀ।
ਵਰਨਹ ਆਖਰ ਮੇਕਸੀ ਸਰਮਿੰਦਗੀ।
(ਜ਼ਿੰਦਗੀ ਨਾਮਾ ਭਾ: ਨੰਦਲਾਲ ਜੀ)

੧੮. ਹਲਿ ਹਰ ਮੁਸ਼ਕਲ ਹਮੀ ਯਾਦੇ ਖੁਦਾਸਤ।
ਹਰ ਕਿ ਯਾਦੇ ਹਕ ਕੁਨੱਦ ਜਾਤੇ ਖੁਦਾਸਤ ।
(ਜ਼ਿੰਦਗੀ ਨਾਮਾ ਭਾ: ਨੰਦਲਾਲ ਜੀ)

ਇਸਦਾ ਭਾਵ ਗੁਰਬਾਣੀ ਵਿਚੋਂ

ਜਾਕਉ ਮੁਸਕਲਿ ਅਤਿ ਬਣੈਂ ਢੋਈ ਕੋਇ ਨ ਦੇਇ।
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ।
ਸਭੋ ਭਜੈ ਆਸਰਾ ਚੁਕੈ ਸਭ ਅਸਰਾਉ।
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ।
(ਸਿਰੀ ਰਾਗ ਮ: ੫)

੧੯. ਕਈ ਕੋਟਿ ਇੰਦ੍ਰ ਨ੍ਰਿਪਾਰ।
ਕਈ ਬ੍ਰਹਮ ਬਿਸ਼ਨ ਬਿਚਾਰ।
ਕਈ ਰਾਮ ਕ੍ਰਿਸ਼ਨ ਰਸੂਲ।
ਬਿਨ ਭਗਤ ਕੋ ਨ ਕਬੂਲ।
(ਸ੍ਰੀ ਅਕਾਲ ਉਸਤਤ ਪਾ: ੧੦)

੨੦. ਜ਼ਿਕਰ ਵ ਸਿਫ਼ਸ਼ ਬਰ ਜ਼ੁਬਾ ਬਾਸ਼ਦ ਲਜ਼ੀਜ਼ ।
ਨਾਮੇ ਓ ਅੰਦਰ ਜਹਾਂ ਬਾਸ਼ਦ ਲਜ਼ੀਜ਼ ।
(ਗ਼ਜ਼ਲ ਭਾ: ਨੰਦ ਲਾਲ ਜੀ)

## ਕਰ ਕਿਰਪਾ ਅਪੁਨਾ ਨਾਮੁ ਦੇਹੁ ॥

੧. ਪ੍ਰਭ ਜੀ ਮਿਲੁ ਮੇਰੇ ਪ੍ਰਾਨ ।
ਬਿਸਰੁ ਨਹੀ ਨਿਮਖ ਹੀਅਰੇ ਤੇ
ਅਪਨੇ ਭਗਤ ਕਉ ਪੂਰਨ ਦਾਨ ।
(ਟੋਡੀ ਮ: ੫)

੨. ਕਰਤਾ ਤੂ ਮੇਰਾ ਜਜਮਾਨੁ ।
ਇਕ ਦਾਖਿਣਾ ਹਉ ਤੈ ਪਹਿ ਮਾਗਉ
ਦੇਹਿ ਆਪਣਾ ਨਾਮੁ ।
(ਪ੍ਰਭਾਤੀ ਮ: ੧)

੩. ਜੇ ਤੂ ਤੁਠਾ ਕ੍ਰਿਪਾ ਨਿਧਾਨ ਨ ਦੂਜਾ ਵੇਖਾਲਿ ।
ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ।
(ਸੂਹੀ ਮ: ੫)

੪. ਹੇ ਠਾਕੁਰ ਹਉ ਦਾਸਰੋ
ਮੈ ਨਿਰਗੁਨ ਗੁਨੁ ਨਹੀ ਕੋਇ ।
ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ ।
(ਗਉੜੀ ਬਾਵਨ ਅਖਰੀ ਮ: ੫

੫. ਗੁਣ ਨਿਧਾਨ ਦਇਆਲ ਪੁਰਖ ਪ੍ਰਭ
ਸਰਬ ਸੂਖ ਦਇਆਲਾ ।

ਮਾਗੈ ਦਾਨ ਨਾਮੁ ਤੇਰੋ ਨਾਨਕੁ
ਜਿਉ ਮਾਤਾ ਬਾਲ ਗੁਪਾਲਾ ।

(ਧਨਾਸਰੀ ਮ: ੫)

੬. ਹਰਿ ਚਰਨ ਸਰਨ ਗੋਬਿੰਦ ਦੁਖ ਭੰਜਨਾ
ਦਾਸ ਅਪੁਨੇ ਕਉ ਨਾਮ ਦੇਵਹੁ ।
ਦ੍ਰਿਸਟ ਪ੍ਰਭ ਧਾਰਹੁ ਕ੍ਰਿਪਾ ਕਰਿ ਤਾਰਹੁ
ਭੁਜਾ ਗਹਿ ਕੂਪ ਤੇ ਕਾਢਿ ਲੇਵਹੁ ।

(ਧਨਾਸਰੀ ਮ: ੫)

੭. ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ ।
ਨਾਨਕ ਪਰਮੇਸਰੁ ਜਜਮਾਨੁ ਤਿਸਹਿ ਭੁਖ ਨ ਮੂਲਿ ।

(ਮਾਰੂ ਸੋਲਹੇ ਮ: ੩)

੮. ਕ੍ਰਿਪਾ ਨਿਧਿ ਬਸਹੁ ਰਿਦੈ ਹਰਿ ਨੀਤ ।
ਤੈਸੀ ਬੁਧਿ ਕਰਹੁ ਪਰਗਾਸਾ ਲਾਗੈ
ਪ੍ਰਭ ਸੰਗਿ ਪ੍ਰੀਤਿ ॥ ਰਹਾਉ ॥
ਦਾਸ ਤੁਮਾਰੇ ਕੀ ਪਾਵਉ ਧੂਰਾ
ਮਸਤਕਿ ਲੇ ਲੇ ਲਾਵਉ ।
ਮਹਾ ਪਤਿਤ ਤੇ ਹੋਤ ਪੁਨੀਤਾ
ਹਰਿ ਕੀਰਤਨ ਗੁਨ ਗਾਵਉ ।

(ਟੋਡੀ ਮ: ੫)

੯. ਸਾਰ ਨ ਜਾਣਾ ਤੂ ਵਡ ਦਾਣਾ
ਕਰਿ ਮਿਹਰੰਮਤ ਸਾਂਈ ।
ਕਿਰਪਾ ਕੀਜੈ ਸਾਮਤਿ ਦੀਜੈ

ਆਠ ਪਹਰ ਤੁਧੁ ਧਿਆਈ।

(ਸੂਹੀ ਮਃ ੫ ਛੰਤ)

੧੦. ਸਾਮਤਿ ਦੇਹੁ ਦਇਆਲ ਪ੍ਰਭ ਜਿਤ ਤੁਮਹਿ ਅਰਾਧਾ।
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ।

(ਧਨਾਸਰੀ ਮਃ ੫)

੧੧. ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ।
ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ।

(ਸੂਹੀ ਮਃ ੫)

੧੨. ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ।
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ।

(ਵਾਰ ਰਾਮਕਲੀ ਮਃ ੫)

## ਅ

੧੩. ਹਵਾਏ ਬੰਦਗੀ ਆਵਰਦ ਦਰ ਵਜੂਦ ਮਰਾ।
ਵਗਰਨਹ ਜ਼ੌਕਿ ਚੁਨੀ ਆਮਦਨ ਨਬੂਦ ਮਰਾ।
ਖੁਸ਼ ਅਸਤ ਉਮਰ ਕਿ ਦਰਯਾਦ ਬਗੁਜ਼ਰਦ।
ਵਗਰਨਹ ਚਿ ਹਾਸਲ ਅਸਤ
ਅਜ਼ੀ ਗੁੰਬਦੇ ਕਬੂਦ ਮਰਾ।

(ਗਜ਼ਲ ੧ ਭਾਈ ਨੰਦ ਲਾਲ ਜੀ)

੧੪. ਹਰ ਕਸ ਬਜਹਾਂ ਨਿਸ਼ੌ ਨੁਮਾ ਮੇ ਖ਼ਾਹਦ।
ਅਸਪੋ ਸ਼ੁਤਰੋ ਫ਼ੀਲੋ ਤਿਲਾ ਮੇ ਖ਼ਾਹਦ।
ਹਰ ਕਸ ਜ਼ਿ ਬਰਾਏ ਖੇਸ਼ ਚੀਜ਼ੇ ਖ਼ਾਹਦ।
ਗੋਯਾ ਜ਼ਿ ਖ਼ੁਦਾ ਯਾਦਿ ਖ਼ੁਦਾ ਮੇ ਖ਼ਾਹਦ।

(ਰੁਬਾਈ ਭਾਈ ਨੰਦ ਲਾਲ ਜੀ)

੧੫. ਗੋਯਾ ਖ਼ਬਰ ਅਜ਼ ਯਾਦਿ ਖ਼ੁਦਾ ਯਾਫ਼ਤਹ ਏਮ।
ਈ ਜਾਮਿ ਲਬਾ ਲਬ ਅਜ਼ ਕੁਜਾ ਯਾਫ਼ਤਹ ਏਮ।
ਜੁਜ਼ ਤਾਲਿਬਿ ਹੱਕ ਨਸੀਬਿ ਹਰਕਸ ਨ ਬਵਦ।
ਈਂ ਦੌਲਤਿ ਨਾਯਾਬ ਕਿ ਮਾ ਯਾਫ਼ਤਹ ਏਮ।

(ਰੁਬਾਈ ਭਾ: ਨੰਦ ਲਾਲ ਜੀ)

## ਹਰਿ ਕੋ ਨਾਮੁ ਸਦਾ ਸੁਖਦਾਈ ॥

੧. ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ।
ਕਲਿ ਕਲੇਸ ਤਨ ਮਾਹਿ ਮਿਟਾਵਉ।

(ਗਉੜੀ ਸੁਖਮਨੀ ਮ: ੫)

੨. ਤਿਸਕੀ ਸਰਣੀ ਪਰੁ ਮਨਾ
ਜਿਸੁ ਜੇਵਡੁ ਅਵਰੁ ਨ ਕੋਇ।
ਜਿਸੁ ਸਿਮਰਤ ਸੁਖੁ ਹੋਇ ਘਨਾ
ਦੁਖੁ ਦਰਦੁ ਨ ਮੂਲੇ ਹੋਇ।

(ਸ੍ਰੀ ਰਾਗ ਮ: ੫)

੩. ਸਿਮਰਉ ਸਿਮਰਿ ਸਿਮਰਿ ਸੁਖ ਪਾਵਉ
ਸਾਸਿ ਸਾਸਿ ਸਮਾਲੇ।
ਇਹ ਲੋਕਿ ਪਰਲੋਕਿ ਸੰਗਿ ਸਹਾਈ
ਜਤ ਕਤ ਮੋਹਿ ਰਖਵਾਲੇ।

(ਧਨਾਸਰੀ ਮ: ੫)

੪. ਜਿਤੁ ਸੇਵਿਐ ਸੁਖੁ ਪਾਈਐ

ਸੋ ਸਾਹਿਬੁ ਸਦਾ ਸਮਾਲੀਐ ।

(ਆਸਾ ਦੀ ਵਾਰ ਮ:੧)

੫. ਰਸਨਾ ਜਪੀਐ ਏਕੁ ਨਾਮੁ ।
ਈਹਾ ਸੁਖੁ ਆਨੰਦੁ ਘਨਾ
ਆਗੇ ਜੀਅ ਕੈ ਸੰਗਿ ਕਾਮ ।

(ਗਉੜੀ ਮ: ੫)

੬. ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ।
ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ

(ਸਲੋਕ ਮ: ੫ ਗਉੜੀ ਕੀ ਵਾਰ)

੭. ਜਾਕੈ ਸਿਮਰਣਿ ਹੋਇ ਅਨੰਦਾ
ਬਿਨਸੈ ਜਨਮ ਮਰਣ ਭੈ ਦੁਖੀ ।
ਚਾਰਿ ਪਦਾਰਥ ਨਵ ਨਿਧਿ ਪਾਵਹਿ
ਬਹੁਰ ਨ ਤ੍ਰਿਸਨਾ ਭੁਖੀ ।
ਜਾ ਕੋ ਨਾਮੁ ਲੈਤ ਤੂ ਸੁਖੀ ।
ਸਾਸਿ ਸਾਸਿ ਧਿਆਵਹੁ ਠਾਕੁਰੁ ਕਉ
ਮਨ ਤਨ ਜੀਅਰੇ ਮੁਖੀ ।

(ਸੋਰਠ ਮ: ੫)

੮. ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ।
ਈਹਾ ਊਹਾ ਸਰਬ ਸੁਖ ਦਾਤਾ
ਸਗਲ ਘਟਾ ਪ੍ਰਤਿਪਾਰੇ ॥ ਰਹਾਉ॥
ਮਹਾ ਕਾਸਟ ਕਾਟੈ ਖਿਨ ਭੀਤਰਿ
ਰਸਨਾ ਨਾਮੁ ਚਿਤਾਰੇ।

ਸੀਤਲ ਸਾਂਤਿ ਸੂਰ ਹਰਿ ਸਰਣੀ
ਜਲਤੀ ਅਗਨਿ ਨਿਵਾਰੇ ।

(ਗਉੜੀ ਮ: ੫)

੯. ਜਿਨਾ ਅੰਦਰਿ ਨਾਮੁ ਨਿਧਾਨੁ ਹੈ ਗੁਰਬਾਣੀ ਬੀਚਾਰਿ ।
ਤਿਨਕੇ ਮੁਖ ਸਦ ਉਜਲੇ ਤਿਤੁ ਸਚੇ ਦਰਬਾਰਿ ।

(ਸਲੋਕ ਵਾਰਾਂ ਤੋਂ ਵਧੀਕ ਮ: ੪)

੧੦. ਜਿਸੁ ਤੂ ਆਵਹਿ ਚਿਤਿ ਤਿਸਨੋ ਸਦਾ ਸੁਖ ।
ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ ।
ਜਿਸ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ ।
ਜਿਸਦਾ ਕਰਤਾ ਮਿਤ੍ਰ ਸਭਿ ਕਾਜ ਸਵਾਰਿਆ ।

(ਵਾਰ ਰਾਮਕਲੀ ਮ: ੫)

੧੧. ਇਛਾ ਪੂਰਕੁ ਸਰਬ ਸੁਖ ਦਾਤਾ ਹਰਿ
ਜਾਕੈ ਵਸਿ ਹੈ ਕਾਮਧੇਨਾ ।
ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ
ਤਾ ਸਰਬ ਸੁਖ ਪਾਵਹਿ ਮੇਰੇ ਮਨਾ ।
ਜਪ ਮਨ ਸਤਿਨਾਮੁ ਸਦਾ ਸਤਿਨਾਮੁ ।
ਹਲਤਿ ਪਲਤਿ ਮੁਖ ਊਜਲ ਹੋਈਐ
ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ।

(ਧਨਾਸਰੀ ਮ: ੪)

੧੨. ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ
ਮਨ ਤਨ ਭਏ ਅਰੋਗਾ ।

ਕੋਟਿ ਬਿਘਨ ਲਾਥੇ ਪ੍ਰਭ ਸਰਨਾ ਪ੍ਰਗਟੇ ਭਲੇ ਸੰਜੋਗ
(ਸੋਰਠ ਮ: ੫)

# (ਅ)

੧੩. ਦਾਰੂਏ ਹਰ ਦਰਦ ਰਾ ਯਾਦੇ ਖੁਦਾਸਤ ।
ਜਾ ਕਿ ਦਰ ਹਰ ਹਾਲਿ ਹਕ ਦਾਰਦ ਰਵਾਸਤ ।
(ਜ਼ਿੰਦਗੀ ਨਾਮਾ ਭਾ: ਨੰਦ ਲਾਲ ਜੀ)

ਇਸਦਾ ਭਾਵ ਗੁਰਬਾਣੀ ਵਿਚੋਂ

ਸਰਬ ਰੋਗ ਕਾ ਅਉਖਧ ਨਾਮ ।
ਕਲਿਆਣ ਰੂਪ ਮੰਗਲ ਗੁਣ ਗਾਮ ।

## ਜਿਹ ਨਰ ਜਸੁ ਕ੍ਰਿਪਾ ਨਿਧਿ ਗਾਇਓ ਤਾਕਉ ਭਇਓ ਸਹਾਈ ॥

੧. ਵਡਭਾਗੀ ਤਿਹਿ ਜਨ ਕਉ ਜਾਨਉ
ਜੋ ਹਰਿ ਕੇ ਗੁਨ ਗਾਵੈ ।
ਜਨਮ ਜਨਮ ਕੇ ਪਾਪ ਖੋਇਕੈ ਫੁਨਿ ਬੈਕੁੰਠਿ ਸਿਧਾਵੈ
ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧ ਆਈ
ਜਾ ਗਤਿ ਕਉ ਜੋਗੀਸਰੁ ਬਾਛਤ
ਸ ਗਤ ਛਿਨ ਮਹਿ ਪਾਈ।
ਨਾਹਿਨ ਗੁਨੁ ਨਾਹਿਨਿ ਕਛੁ ਬਿਦਿਆ
ਧਰਮ ਕਉਨ ਗਜਿ ਕੀਨਾ ।

ਨਾਨਕ ਬਿਰਦੁ ਰਾਮ ਕਾ ਦੇਖੋ
ਅਭੈ ਦਾਨੁ ਤਿਹਿ ਦੀਨਾ।

(ਰਾਮਕਲੀ ਮ: ੯)

੨. ਦੁਖ ਹਰਤਾ ਹਰਿ ਨਾਮੁ ਪਛਾਨੋ।
ਅਜਾਮਲੁ ਗਨਕਾ ਜਿਹ ਸਿਮਰਤ
ਮੁਕਤਿ ਭਏ ਜੀਅ ਜਾਨੋ।

(ਬਿਲਾਵਲ ਮ: ੯)

੩. ਜਹਿ ਜਹਿ ਹਰਿ ਕੋ ਨਾਮੁ ਸਮਾਰਿ।
ਤੇ ਭਵ ਸਾਗਰ ਉਤਰੇ ਪਾਰਿ।

(ਬਸੰਤ ਮ: ੯)

੪. ਸਰਬ ਸੁਖਾ ਕਾ ਏਕੁ ਹਰਿ ਸੁਆਮੀ
ਸੋ ਗੁਰਿ ਨਾਮੁ ਦਇਓ।
ਸੰਤ ਪ੍ਰਹਿਲਾਦ ਕੀ ਪੈਜ ਜਿਨਿ ਰਾਖੀ
ਹਰਨਾਖਸੁ ਨਖ ਬਿਦਰਿਓ।

(ਬਿਲਾਵਲ ਕਬੀਰ ਜੀ)

੫. ਗੋਬਿੰਦ ਗੋਬਿੰਦ ਗੋਬਿੰਦ ਸੰਗਿ
ਨਾਮ ਦੇਉ ਮਨੁ ਲੀਣਾ।
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ।

(ਮ: ੫ ਧੰਨਾ ਜੀ)

੬. ਜਬਹੀ ਸਰਨਿ ਗਹੀ ਕ੍ਰਿਪਾ ਨਿਧਿ
ਗਜ ਗਰਾਹ ਤੇ ਛੂਟਾ।
ਮਹਮਾ ਨਾਮ ਕਹਾ ਲਉ ਬਰਨਉ
ਰਾਮ ਕਹਤ ਬੰਧਨ ਤਿਹ ਤੂਟਾ।
ਅਜਾਮਲੁ ਪਾਪੀ ਜਗੁ ਜਾਨੈ
ਨਿਮਖ ਮਾਹਿ ਨਿਸਤਾਰਾ॥
ਨਾਨਕ ਕਹਤ ਚੇਤ ਚਿੰਤਾਮਨਿ
ਤੈ ਭੀ ਉਤਰਹਿ ਪਾਰਾ।

(ਸੋਰਠ ਮ: ੯)

੭. ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ
ਹਰਿ ਸਿਮਰਤ ਅਮਰ ਅਟਾਰੇ।
ਪੁਤ੍ਰ ਹੇਤਿ ਨਰਾਇਨ ਕਹਿਓ
ਜਮ ਕੰਕਰ ਮਾਰਿ ਬਿਦਾਰੇ।
ਮੇਰੇ ਠਾਕੁਰ ਕੇਤੇ ਅਗਨਤ ਉਧਾਰੇ।
ਮੋਹਿ ਦੀਨ ਅਲਪ ਮਤਿ ਨਿਰਗੁਨ
ਪਰਿਓ ਸਰਣਿ ਦੁਆਰੇ।

(ਮਾਰੂ ਮ: ੫)

੮. ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ
ਕਰਿ ਨਾਰਾਇਣ ਬੋਲਾਰੇ।
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ
ਜਮ ਕੰਕਰ ਮਾਰਿ ਬਿਦਾਰੇ।

(ਨਟ ਮ: ੪)

੯. ਰਵਿਦਾਸੁ ਚਮਾਰੁ ਉਸਤਤਿ ਕਰੇ
ਹਰਿ ਕੀਰਤਿ ਨਿਮਖ ਇਕ ਗਾਇ।
ਪਤਿਤ ਜਾਤਿ ਉਤਮੁ ਭਇਆ
ਚਾਰਿ ਵਰਨ ਪਏ ਪਗਿ ਆਇ।
ਨਾਮ ਦੇਅ ਪ੍ਰੀਤਿ ਲਗੀ ਹਰਿ ਸੇਤੀ
ਲੋਕ ਛੀਪਾ ਕਹੈ ਬੁਲਾਇ।
ਖਤ੍ਰੀ ਬ੍ਰਾਹਮਨ ਪਿਠਿ ਦੇ ਛੋਡੇ
ਹਰਿ ਨਾਮ ਦੇਉ ਲੀਆ ਮੁਖਿ ਲਾਇ।

੧੦. ਹਰਿ ਹਰਿ ਕਰਤ ਪੂਤਨਾ ਤਰੀ।
ਬਾਲ ਘਾਤਨੀ ਕਪਟਹਿ ਭਰੀ।
ਸਿਮਰਨ ਦ੍ਰੋਪਦ ਸੁਤ ਉਧਰੀ।
ਗਊਤਮ ਸਤੀ ਸਿਲਾ ਨਿਸਤਰੀ।
ਕੇਸੀ ਕੰਸ ਮਥਨੁ ਜਿਨਿ ਕੀਆ।
ਜੀਅ ਦਾਨ ਕਾਲੀ ਕਉ ਦੀਆ।
ਪ੍ਰਣਵੈ ਨਾਮਾ ਐਸੇ ਹਰੀ।
ਜਾਸੁ ਜਪਤ ਭੈ ਅਪਦਾ ਟਰੀ।

(ਗੋਂਡ ਨਾਮਦੇਵ ਜੀ ਕੀ)

੧੧. ਵਾਹੁ ਵਾਹੁ ਗੁਰ ਸਿਖ ਨਿਤ ਸਭ ਕਰਹੁ
ਗੁਰ ਪੂਰੇ ਵਾਹੁ ਭਾਵੈ।
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ
ਤਿਸੁ ਜਮ ਕੰਕਰੁ ਨੇੜਿ ਨ ਆਵੈ।

(ਗੂਜਰੀ ਕੀ ਵਾਰ ਮ: ੩)

## ਅ

੧੨. ਸਭ ਕੋ ਕਾਲ ਸਭਨ ਕੋ ਕਰਤਾ।
ਰੋਗ ਸੋਗ ਦੋਖਨ ਕੋ ਹਰਤਾ।
ਏਕ ਚਿਤ ਜਿਹ ਇਕ ਛਿਨੁ ਧਿਆਯੋ।
ਕਾਲ ਫਾਸ ਕੇ ਬੀਚ ਨ ਆਯੋ।

(ਅਕਾਲ ਉਸਤਤ ਪਾ: ੧੦)

੧੩. ਬੇਦ ਕਤੇਬ ਨ ਭੇਦ ਲਹਯੋ
ਤਿਹ ਸਿਧ ਸਮਾਧ ਸਭੈ ਕਰਿ ਹਾਰੇ।
ਸਿਮ੍ਰਤ ਸਾਸਤ੍ਰ ਬੇਦ ਸਭੈ
ਬਹੁ ਭਾਂਤ ਪੁਰਾਨ ਬਿਚਾਰ ਬਿਚਾਰੇ।
ਆਦਿ ਅਨਾਦਿ ਅਗਾਧਿ ਕਥਾ
ਧ੍ਰੂਅ ਸੇ ਪ੍ਰਹਿਲਾਦ ਅਜਾਮਲ ਤਾਰੇ।
ਨੌਾਮ ਉਚਾਰ ਤਰੀ ਗਨਿਕਾ
ਸੋਈ ਨਾਮ ਅਧਾਰ ਬਿਚਾਰ ਹਮਾਰੇ।

(੩੩ ਸਵਯੇ ਸ੍ਰੀ ਮੁਖਵਾਕ ਪਾ: ੧੦)

੧੪. ਏਕ ਬਾਰ ਜਿਨ ਤੁਮੈ ਸੰਭਾਰਾ।
ਕਾਲ ਫਾਸਤੇ ਤਾਹਿ ਉਬਾਰਾ।
ਜਿਨ ਨਰ ਨਾਮ ਤਿਹਾਰੋ ਕਹਾ।
ਦਾਰਦ ਦੁਸ਼ਟ ਦੋਖ ਤੇ ਰਹਾ।

(ਚੌਪਈ ਸ੍ਰੀ ਮੁਖਵਾਕ ਪਾ: ੧੦)

੧੫. ਪਤਿਤ ਅਜਾਮਲ ਪਾਪ ਕਰਿ
ਜਾਇ ਕਲਵਤਣੀ ਦੇ ਰਹਿਆ।
ਗੁਰ ਤੇ ਬੇਮੁਖ ਹੋਇਕੇ
ਪਾਪ ਕਮਾਵੈ ਦੁਰਮਤਿ ਦਹਿਆ।
ਬਿਰਥਾ ਜਨਮ ਗਵਾਇਓਨ
ਭਉਜਲ ਅੰਦਰਿ ਫਿਰਦਾ ਵਹਿਆ।
ਛਿਅ ਪੁਤ ਜਾਏ ਵੇਸਵਾ
ਪਾਪਾਂ ਦੇ ਫਲ ਇਛੇ ਲਹਿਆ।
ਪੁਤ੍ਰ ਉਪੰਨਾ ਸਤਵਾਂ
ਨਾਉ ਧਰਣਿ ਨੋ ਚਿਤ ਉਮਹਿਆ।
ਗੁਰੂ ਦੁਆਰੈ ਜਾਇਕੈ
ਗੁਰਮੁਖ ਨਾਉ ਨਾਰਾਇਣ ਕਹਿਆ।
ਅੰਤਿ ਕਾਲ ਜਮਦੂਤ ਵੇਖ
ਪੁਤ ਨਾਰਾਇਣ ਬੋਲੈ ਛਹਿਆ।
ਜਮ ਗਣਿ ਮਾਰੇ ਹਰਿ ਜਨਾ
ਗਇਆ ਸੁਰਗ ਜਮ ਡੰਡ ਨ ਸਹਿਆ।
ਨਾਇ ਲਏ ਦੁਖ ਡੇਰਾ ਢਹਿਆ।

(ਵਾਰਾਂ ਭਾਈ ਗੁਰਦਾਸ ਜੀ)

੧੬. ਭਗਤ ਵਡਾ ਰਾਜਾ ਜਨਕ ਹੈ
ਗੁਰਮੁਖ ਮਾਇਆ ਵਿਚ ਉਦਾਸੀ।
ਦੇਵ ਲੋਕ ਨੋ ਚਲਿਆ
ਗਣਿ ਗੰਧਰਬ ਸਭਾ ਸੁਖਵਾਸੀ।
ਜਮਪੁਰ ਗਇਆ ਪੁਕਾਰ ਸੁਣ

ਵਿਲਲਾਵਨ ਜੀ ਨਰਕ ਨਿਵਾਸੀ।
ਧਰਮ ਰਾਇ ਨੋ ਆਖਿਉਨ
ਸਭਨਾਂ ਦੀ ਕਰਿ ਬੰਦ ਖਲਾਸੀ।
ਕਰੇ ਬੇਨਤੀ ਧਰਮਰਾਇ
ਹਉ ਸੇਵਕ ਠਾਕੁਰ ਅਬਿਨਾਸੀ।
ਗਹਿਣੇ ਧਰਿਉਨ ਇਕ ਨਾਮ
ਪਾਪਾਂ ਨਾਲ ਕਰੇ ਨਿਰਜਾਸੀ।
ਪਾਸੰਗ ਪਾਪ ਨ ਪੁਜਨੀ
ਗੁਰਮੁਖ ਨਾਉ ਅਤੁਲ ਨ ਤੁਲਾਸੀ।
ਨਰਕਹੁੰ ਛੁਟੇ ਜੀਅ ਜੰਤ
ਕਟੀ ਗਲਹੁੰ ਸਿਲਕ ਜਮ ਫਾਸੀ।
ਮੁਕਤ ਜੁਗਤ ਨਾਵੈ ਕੀ ਦਾਸੀ।

(ਵਾਰਾਂ ਭਾਈ ਗੁਰਦਾਸ ਜੀ)

੧੭. ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ
ਦਿਲੀ ਕੇ ਦਿਲਵਾਲੀ ਤੇਰੀ ਆਗਿਆ ਮੈਂ ਚਲਤ ਹੈਂ।
ਰੋਹ ਕੇ ਰੁਹੇਲੇ ਮਾਗ ਦੇਸ ਕੇ ਮਘੇਲੇ
ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ।
ਗੋਖਾ ਗੁਨ ਗਾਵੈ ਚੀਨ ਮਚੀਨ ਕੇ ਸੀਸ ਨਯਾਵੈ
ਤਿਬਤੀ ਧਿਆਇ ਦੋਖ ਦੇਹ ਕੋ ਦਲਤ ਹੈਂ।
ਜਿਨੈ ਤੋਹਿ ਧਿਆਇਉ ਤਿਨੈ ਪੂਰਨ ਪ੍ਰਤਾਪ ਪਾਇਉ
ਸਰਬ ਧਨ ਧਾਮ ਫਲ ਫੂਲ ਸੋਂ ਫਲਤ ਹੈਂ।

(ਅਕਾਲ ਉਸਤਤ ਪਾ: ੧੦)

# ਦਿਨ ਰਾਤੀ ਆਰਾਧੋ ਪਿਆਰੇ
# ਨਿਮਖ ਨ ਕੀਜੈ ਢੀਲਾ ।

੧. ਊਠਤ ਬੈਠਤ ਸੋਵਤ ਧਿਆਈਐ ।
ਮਾਰਗਿ ਚਲਤ ਹਰੇ ਹਰਿ ਗਾਈਐ ।

(ਆਸਾ ਮ: ੫)

੨. ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ ।
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ ।
ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧ ।
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ ।

(ਗਉੜੀ ਬਾਵਨ ਅਖਰੀ ਮ: ੫)

੩. ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ।

(ਬਿਹਾਗੜਾ ਮ: ੪)

੪. ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ।
ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ ।

(ਧਨਾਸਰੀ ਮ: ੧)

੫. ਕੁਦਰਤਿ ਕੀਮ ਨ ਜਾਣੀਐ ਵਡਾ ਵੇਪ੍ਰਵਾਹੁ ।
ਕਰਿ ਬੰਦੇ ਤੂੰ ਬੰਦਗੀ ਜਿਚਰੁ ਘਟ ਮਹਿ ਸਾਹੁ ।

(ਤਿਲੰਗ ਮ: ੫)

੬. ਬੋਲਹੁ ਜਸੁ ਜਿਹਬਾ ਦਿਨੁ ਰਾਤਿ ।

ਪ੍ਰਭ ਅਪਨੈ ਜਨ ਕੀਨੀ ਦਾਤਿ।
ਕਰਹਿ ਭਗਤਿ ਆਤਮ ਕੈ ਚਾਇ।
ਪ੍ਰਭ ਅਪਨੇ ਸਿਉ ਰਹਹਿ ਸਮਾਇ।

(ਗਉੜੀ ਸੁਖਮਨੀ ਮ: ੫)

੭. ਕਬੀਰ ਅਲਹ ਕੀ ਕਰਿ ਬੰਦਗੀ
ਜਿਹ ਸਿਮਰਤ ਦੁਖੁ ਜਾਹਿ।
ਦਿਲ ਮਹਿ ਸਾਂਈ ਪਰਗਟੈ ਬੁਝੈ ਬਲੰਤੀ ਨਾਂਇ।

(ਸਲੋਕ ਕਬੀਰ ਜੀ)

੮. ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸਮਾਲਿ।
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨਨਾਲਿ।

(ਸਲੋਕ ਕਬੀਰ ਜੀ)

੯. ਸਾਧੋ ਗੋਬਿੰਦ ਕੇ ਗੁਨ ਗਾਵਉ।
ਮਾਨਸ ਜਨਮੁ ਅਮੋਲਕੁ ਪਾਇਓ
ਬ੍ਰਿਥਾ ਕਾਹੇ ਗਵਾਵਉ ॥ ੧ ॥ ਰਹਾਉ ॥
ਪਤਿਤ ਪੁਨੀਤ ਦੀਨ ਬੰਧ ਹਰਿ
ਸਰਨਿ ਤਾਹਿ ਤੁਮ ਆਵਓ।
ਗਜ ਕੋ ਤ੍ਰਾਸੁ ਮਿਟਿਉ ਜਿਹ ਸਿਮਰਤ
ਤੁਮ ਕਾਹੇ ਬਿਸਰਾਵਉ।

(ਗਉੜੀ ਮ: ੯)

੧੦. ਰਾਮ ਸਿਮਰ ਰਾਮ ਸਿਮਰ ਇਹੈ ਤੇਰੈ ਕਾਜਿ ਹੈ।
ਮਾਇਆ ਕੋ ਸੰਗੁ ਤਿਆਗਿ ਪ੍ਰਭ ਜੂ ਕੀ ਸਰਨਿ ਲਾਗ

ਜਗਤ ਸੁਖ ਮਾਨੁ ਮਿਥਿਆ ਝੂਠੋ ਸਭ ਸਾਜੁ ਹੈ
।੧॥ਰਹਾਉ॥

(ਜੈਜਾਵੰਤੀ ਮ: ੯)

੧੧. ਰਾਮ ਸਿਮਰਿ ਰਾਮ ਸਿਮਰਿ ਰਾਮ ਸਿਮਰਿ ਭਾਈ।
ਰਾਮ ਨਾਮ ਸਿਮਰਨ ਬਿਨੁ ਬੂਡਤੇ ਅਧਿਕਾਈ।
(ਧਨਾਸਰੀ ਕਬੀਰ ਜੀ)

੧੨. ਜਬ ਲਗੁ ਜਰਾ ਰੋਗੁ ਨਹੀ ਆਇਆ।
ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ।
ਜਬ ਲਗੁ ਬਿਕਲ ਭਈ ਨਹੀ ਬਾਨੀ।
ਭਜਿ ਲੇਹਿ ਰੇ ਮਨ ਸਾਰਿਗ ਪਾਨੀ।
ਅਬ ਨ ਭਜਸਿ ਭਜਸਿ ਕਬ ਭਾਈ।
ਆਵੈ ਅੰਤੁ ਨ ਭਜਿਆ ਜਾਈ।
ਜੋ ਕਿਛੁ ਕਰਹਿ ਸੋਈ ਅਬ ਸਾਰੁ।
ਫਿਰਿ ਪਛੁਤਾਹੁ ਨ ਪਾਵਹੁ ਪਾਰੁ।
(ਭੈਰਉ ਕਬੀਰ ਜੀ)

੧੩. ਜਿਸੁ ਸਿਮਰਤ ਸਭਿ ਕਿਲ ਵਿਖ ਨਾਸਹਿ
ਪਿਤਰੀ ਹੋਇ ਉਧਾਰੋ।
ਸੋ ਹਰਿ ਹਰਿ ਤੁਮ ਸਦਹੀ ਜਾਪਹੁ
ਜਾਕਾ ਅੰਤੁ ਨ ਪਾਰੋ।
(ਗੂਜਰੀ ਮ: ੫)

੧੪. ਸੁਖੁ ਨਾਹੀ ਬਹੁਤੈ ਧਨਿ ਖਾਟੈ।

ਸੁਖੁ ਨਾਹੀ ਪੇਖੇ ਨਿਰਤਿ ਨਾਟੈ ।
ਸੁਖੁ ਨਾਹੀ ਬਹੁ ਦੇਸ ਕਮਾਏ ।
ਸਰਬ ਸੁਖਾ ਹਰਿ ਹਰਿ ਗੁਣ ਗਾਏ ।
ਸੂਖ ਸਹਜ ਆਨੰਦ ਲਹਹੁ ।
ਸਾਧ ਸੰਗਤਿ ਪਾਈਐ ਵਡਭਾਗੀ
ਗੁਰਮੁਖਿ ਹਰਿ ਹਰਿ ਨਾਮੁ ਕਹਹੁ ।

(ਭੈਰਉ ਮ: ੫)

## ਅ

੧੫. ਰੋਜ ਸਬ ਦਰ ਬੰਦਗੀ ਬਾਸ਼ਦ ਸਾਦ ।
ਬੰਦਗੀ ਓ ਬੰਦਗੀ ਓ ਯਾਦ ਯਾਦ ।
ਬਸ ਬਜ਼ੁਰਗੀ ਹਸਤ ਅੰਦਰਿ ਯਾਦਿ ਓ ।
ਯਾਦਿ ਓ ਕੁਨ ਯਾਦਿ ਓ ਹਾਂ ਯਾਦਿ ਓ ।

(ਜਿੰਦਗੀ ਨਾਮਾ ਭਾ: ਨੰਦ ਲਾਲ ਜੀ)

੧੬. ਬੰਦਹ ਪੈਦਾ ਸੁਦ ਬਰਾਏ ਬੰਦਗੀ ।
ਖੁਸ ਇਲਾਜੇ ਹਸਤ ਬਹਿਰੇ ਜ਼ਿੰਦਗੀ ।

(ਜਿੰਦਗੀ ਨਾਮਾ ਭਾ: ਨੰਦਲਾਲ ਜੀ)

ਇਸਦਾ ਭਾਵ ਗੁਰਬਾਣੀ ਵਿਚੋਂ:—

ਆਇਓ ਸੁਨਨ ਪੜਨ ਕਉ ਬਾਣੀ
ਨਾਮੁ ਬਿਸਾਰਿ ਲਗਹਿ ਅਨ ਲ਼ਾਲਚਿ

ਬਿਰਥਾ ਜਨਮੁ ਪਰਾਣੀ ।

(ਸਾਰੰਗ ਮ: ੫)

੧੭. ਹੋਇ ਬਿਰਕਤ ਬਨਾਰਸੀ ਰਹਿੰਦਾ ਰਾਮਾ ਨੰਦ ਗੁਸਾਈ।
ਅੰਮ੍ਰਿਤ ਵੇਲੇ ਉਠਕੇ ਜਾਂਦਾ ਗੰਗਾ ਨ੍ਹਾਵਣ ਤਾਈਂ।
ਅਗੋ ਹੀ ਦੇ ਜਾਇਕੈ ਲੰਮਾ ਪਿਆ ਕਬੀਰ ਤਿਥਾਈਂ ।
ਪੈਰੀਂ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ।

(ਵਾਰਾਂ ਭਾ: ਗੁਰਦਾਸ ਜੀ)

੧੮. ਤੋ ਤਨ ਤਯਾਗਤ ਹੀ ਸੁਨ ਰੇ ਜੜ੍ਹ
ਪ੍ਰੇਤ ਬਖਾਨ ਤ੍ਰਿਯਾ ਭਜ ਜੈ ਹੈ ।
ਪੁਤ੍ਰ ਕਲਤ੍ਰ ਸੁ ਮਿਤ੍ਰ ਸਖਾ
ਏ ਬੇਗ ਨਿਕਾਰਹੁ ਆਯਸ ਦੈ ਹੈ ।
ਭੌਨ ਭੰਡਾਰ ਧਰਾ ਗੜ ਜੇਤਕ
ਛਾਡਤ ਪ੍ਰਾਨ ਬਿਗਾਨ ਕਹੈ ਹੈ ।
ਚੇਤ ਰੇ ਚੇਤ ਅਚੇਤ ਮਹਾਂ ਪਸ਼ੁ
ਅੰਤ ਕੀ ਬਾਰ ਅਕੇਲੋਈ ਜੈ ਹੈ ।

(ਤੇਤੀ ਸਵਯੇ ਪਾ: ੧੦)

## ਨਾਮ ਬਿਨਾ ਜੋ ਪਹਿਰੇ ਖਾਏ॥

੧ ਧ੍ਰਿਗੁ ਧ੍ਰਿਗੁ ਖਾਇਆ ਧ੍ਰਿਗੁ ਧ੍ਰਿਗੁ ਸੋਇਆ
ਧ੍ਰਿਗੁ ਧ੍ਰਿਗੁ ਕਾਪੜੁ ਅੰਗਿ ਚੜਾਇਆ ।
ਧ੍ਰਿਗੁ ਸਰੀਰ ਕੁਟੰਬ ਸਹਿਤ ਸਿਉ

ਜਿਤ ਹੁਣਿ ਖਸਮੁ ਨ ਪਾਇਆ ।
ਪਉੜੀ ਛੁੜਕੀ ਫਿਰਿ ਹਾਥਿ ਨ ਆਵੈ
ਅਹਿਲਾ ਜਨਮੁ ਗਵਾਇਆ ।

(ਬਿਲਾਵਲ ਮ: ੩)

੨. ਹਰਿ ਨਾਮੁ ਨ ਸਿਮਰਹਿ ਸਾਧ ਸੰਗਿ
ਤੈ ਤਨਿ ਉਡੈ ਖੇਹ ।
ਜਿਨਿ ਕੀਤੀ ਤਿਸਹਿ ਨ ਜਾਨਈ
ਨਾਨਕ ਫਿਟੁ ਅਲੂਣੀ ਦੇਹ ।

(ਬਿਹਾਗੜੇ ਕੀ ਵਾਰ ਮ: ੫)

੩. ਚੋਆ ਚੰਦਨੁ ਅੰਕ ਚੜਾਵਉ ।
ਪਾਟ ਪਟੰਬਰ ਪਹਿਹਿ ਹਢਾਵਉ ।
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ।
ਕਿਆ ਪਹਿਰਉ ਕਿਆ ਓਢਿ ਦਿਖਾਵਉ
ਬਿਨੁ ਜਗਦੀਸ ਕਹਾ ਸੁਖੁ ਪਾਵਉ ।

(ਗਉੜੀ ਮ: ੧)

੪. ਬ੍ਰਿਥਾ ਨਾਮ ਬਿਨਾ ਤਨ ਅੰਧ ।
ਮੁਖ ਆਵਤ ਤਾਕੇ ਦੁਰਗੰਧ ।
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ।
ਮੇਘ ਬਿਨਾ ਜਿਉ ਖੇਤੀ ਜਾਇ ।
ਗੋਬਿੰਦ ਭਜਨ ਬਿਨੁ ਬ੍ਰਿਥੇ ਸਭ ਕਾਮ ।
ਜਿਉ ਕਿਰਪਨ ਕੇ ਨਿਰਾਰਥ ਦਾਮ ।

੫. ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ।
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ।
(ਵਾਰ ਸੂਹੀ ਮ: ੧)

੬. ਗ੍ਰਿਹ ਰਚਨਾ ਅਪਾਰੰ ਮਨਿ ਬਿਲਾਸ ਸੁਆਦੰ ਰਸਹਿ।
ਕਦਾਂਚ ਨਹਿ ਸਿਮਰੰਤਿ ਨਾਨਕ
ਤੇ ਜੰਤ ਬਿਸਟਾ ਕ੍ਰਿਮਹ।
(ਸਲੋਕ ਵਾਰ ਜੈਤਸਰੀ ਮ: ੫)

੭. ਪਾਵਤੁ ਰਲੀਆ ਜੋਬਨ ਬਲੀਆ।
ਨਾਮ ਬਿਨਾ ਮਾਟੀ ਸੰਗਿ ਰਲੀਆ।
ਕਾਨ ਕੁੰਡਲੀਆ ਬਸਤ੍ਰ ਓਢਲੀਆ।
ਸੇਜ ਸੁਖਲੀਆ ਮਨਿ ਗਰਬਲੀਆ।
ਤਲੈ ਕੁੰਚਰੀਆ ਸਿਰਿ ਕਨਕ ਛਤਰੀਆ।
ਹਰਿ ਭਗਤਿ ਬਿਨਾ ਲੇ ਧਰਨਿ ਗਡਲੀਆ।
ਰੂਪ ਸੁੰਦਰੀਆ ਅਨਿਕ ਇਸਤਰੀਆ।
ਹਰਿ ਰਸ ਬਿਨੁ ਸਭਿ ਸੁਆਦ ਫਿਕਰੀਆ।
(ਆਸਾ ਮ: ੫)

੮. ਕਿਆ ਖਾਧੈ ਕਿਆ ਪੈਧੈ ਹੋਇ।
ਜਾਮਨਿ ਨਾਹੀ ਸਚਾ ਸੋਇ।
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ
ਕਿਆ ਮੈਦਾ ਕਿਆ ਮਾਸੁ।
ਕਿਆ ਕਪੜੁ ਕਿਆ ਸੇਜ ਸੁਖਾਲੀ
ਕੀਜਹਿ ਭੋਗ ਬਿਲਾਸ।

ਕਿਆ ਲਸਕਰ ਕਿਆ ਨੇਬ ਖਵਾਸੀ
ਆਵੈ ਮਹਲੀ ਵਾਸੁ।
ਨਾਨਕ ਸਚੇ ਨਾਮ ਵਿਣੁ
ਸਭੇ ਟੋਲ ਵਿਣਾਸੁ।

(ਵਾਰ ਮਾਝ ਮ: ੧)

੯. ਲਖ ਲਸਕਰ ਲਖ ਵਾਜੇ ਨੇਜੇ
ਲਖ ਉਠਿ ਕਰਹਿ ਸਲਾਮੁ।
ਲਖਾ ਉਪਰਿ ਫਰਮਾਇਸਿ ਤੇਰੀ
ਲਖ ਉਠਿ ਰਾਖਹਿ ਮਾਨ।
ਜਾ ਪਤਿ ਲੇਖੈ ਨ ਪਵੈ
ਤਾ ਸਭਿ ਨਿਰਾਫਲ ਕਾਮ।

(ਆਸਾ ਮ: ੧)

੧੦. ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ।
ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ।
ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ।
ਸੋ ਪ੍ਰਭੁ ਚਿਤਿ ਨਾ ਆਵਈ ਵਿਸਟਾ ਕੇ ਕੀਰੇ।
ਬਿਨ ਹਰਿਨਾਮ ਨ ਸਾਂਤ ਹੋਇ ਕਿਤੁ ਬਿਧਿ ਮਨੁ ਧੀਰੇ

(ਵਾਰ ਜੈਤਸਰੀ ਮ: ੫)

੧੧. ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ।
ਜੋ ਮਨਿ ਚਿਤਿ ਇਕੁ ਅਰਾਧਦੇ
ਤਿਨਕੀ ਬਰਕਤਿ ਖਾਹਿ ਅਸੰਖ ਕਰੋੜੇ।
ਤੁਧੁਨੋ ਸਭ ਧਿਆਇਦੀ
ਸੇ ਥਾਇ ਪਏ ਜੋ ਸਾਹਿਬ ਲੋੜੇ।

ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ
ਸੇ ਮੁਏ ਮਰਿ ਜੰਮੇ ਕੋੜ੍ਹੇ।

(ਗਉੜੀ ਕੀ ਵਾਰ ਮ: ੪)

੧੨. ਖਾਣਾ ਪੀਣਾ ਹਸਣਾ ਸਉਣਾ
ਵਿਸਰਿ ਗਇਆ ਹੈ ਮਰਣਾ।
ਖਸਮੁ ਵਿਸਾਰਿ ਖੁਆਰੀ ਕੀਨੀ
ਧ੍ਰਿਗੁ ਜੀਵਣੁ ਨਹੀ ਰਹਿਣਾ।
ਪ੍ਰਾਣੀ ਏਕੋ ਨਾਮੁ ਧਿਆਵਹੁ।
ਅਪਨੀ ਪਤਿ ਸੇਤੀ ਘਰਿ ਜਾਵਹੁ ॥ਰਹਾਉ॥

(ਮਲਾਰ ਮ: ੧)

੧੩. ਸਾ ਰਸਨਾ ਜਲਿ ਜਾਉ
ਜਿਨਿ ਹਰਿਕਾ ਨਾਉ ਵਿਸਾਰਿਆ।
ਨਾਨਕ ਗੁਰਮੁਖਿ ਰਸਨਾ ਹਰਿ ਜਪੈ
ਹਰਿ ਕੈ ਨਾਇ ਪਿਆਰਿਆ।

(ਬਿਹਾਗੜੇ ਕੀ ਵਾਰ ਮ: ੩)

੧੪. ਜਿਤੁ ਮੁਖਿ ਨਾਮੁ ਨ ਉਚਰਹਿ
ਬਿਨੁ ਨਾਵੈ ਰਸ ਖਾਹਿ।
ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ।

(ਆਸਾ ਦੀ ਵਾਰ ਮ:੧)

੧੫. ਪਸੂ ਮਿਲਹਿ ਚੰਗਿਆਈਆ
ਖੜਿ ਖਾਵਹਿ ਅੰਮ੍ਰਿਤੁ ਦੇਹਿ।
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਇ।

([illegible] ਮ: ੧)

੧੬. ਸੁਇਨੇ ਕਾ ਚਉਕਾ ਕੰਚਨ ਕੁਆਰ।
ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ।
ਗੰਗਾ ਕਾ ਉਦਕ ਕਰੰਤੇ ਕੀ ਆਗਿ।
ਗਰੁੜਾ ਖਾਣਾ ਦੁਧ ਸਿਉ ਗਾਡਿ।
ਰੇ ਮਨ ਲੇਖੇ ਕਬਹੂ ਨ ਪਾਇ।
ਜਾਮਿ ਨ ਭੀਜੈ ਸਾਚ ਨਾਇ।

(ਬਸੰਤ ਮ: ੧)

੧੭. ਖਾਦਿਆਂ ਖਾਦਿਆਂ ਮੁਹੁ ਘੁਠਾ ਪੈਨੰਦਿਆ ਸਭੁ ਅੰਗੁ।
ਨਾਨਕ ਧ੍ਰਿਗੁ ਤਿਨਾ ਦਾ ਜੀਵਿਆ
ਜਿਨ ਸਚਿ ਨ ਲਗੋ ਰੰਗੁ।

(ਗੂਜਰੀ ਕੀ ਵਾਰ ਮ: ੫)

੧੮. ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ।
ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥ ੧ ॥ ਰਹਾਉ ॥
ਨਾਮ ਬਿਨਾ ਜੋ ਪਹਿਰਹਿ ਖਾਇ।
ਜਿਉ ਕੂਕਰੁ ਜੂਠਨ ਮਹਿ ਪਾਇ ॥ ੧ ॥
ਨਾਮ ਬਿਨਾ ਜੇਤਾ ਬਿਉਹਾਰੁ।
ਜਿਉ ਮਿਰਤਕ ਮਿਥਿਆ ਸੀਗਾਰੁ ॥ ੨ ॥
ਨਾਮੁ ਬਿਸਾਰਿ ਕਰੇ ਰਸ ਭੋਗ।
ਸੁਖੁ ਸੁਪਨੈ ਨਹੀ ਤਨ ਮਹਿ ਰੋਗੁ ॥ ੩ ॥
ਨਾਮ ਤਿਆਗਿ ਕਰੇ ਅਨਕਾਜ।
ਬਿਨਸਿ ਜਾਇ ਝੂਠੇ ਸਭਿ ਪਾਜ ॥ ੪ ॥
ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ।
ਕੋਟਿ ਕਰਮ ਕਰਤੋ ਨਰਕਿ ਜਾਵੈ।

ਹਰਿਕਾ ਨਾਮੁ ਜਿਨਿ ਮਨ ਨ ਅਰਾਧਾ ।
ਚੋਰ ਕੀ ਨਿਆਈ ਜਮ ਪੁਰਿ ਬਾਧਾ ॥ ੬ ॥
ਲਾਖ ਅਡੰਬਰ ਬਹੁਤੁ ਬਿਸਥਾਰਾ ।
ਨਾਮ ਬਿਨਾ ਝੂਠੇ ਪਾਸਾਰਾ ॥ ੭ ॥
ਹਰਿਕਾ ਨਾਮੁ ਸੋਈ ਜਨੁ ਲੇਇ ।
ਕਰ ਕਿਰਪਾ ਨਾਨਕ ਜਿਸੁ ਦੇਇ ॥ ੮ ॥

(ਗਉੜੀ ਮ: ੫)

## ਹਰਿ ਕਾ ਨਾਮੁ ਜਿਨਿ ਮਨ ਨ ਅਰਾਧਾ ॥

੧. ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ।
ਨਾਨਕ ਜਮ ਪੁਰਿ ਬਧੇ ਮਾਰੀਅਹਿ
ਜਿਉ ਸੰਨੀ ਉਪਰਿ ਚੋਰ ।

(ਸਾਰੰਗ ਕੀ ਵਾਰ ਮ: ੫)

੨. ਕੋਟਿ ਬਿਘਨ ਤਿਸੁ ਲਾਗਤੇ ਜਿਸਨੋ ਵਿਸਰੈ ਨਾਉ ।
ਨਾਨਕ ਅਨਦਿਨੁ ਬਿਲਪਤੇ ਜਿਉ ਸੁੰਞੈ ਘਰਿ ਕਾਉ ।

(ਗੂਜਰੀ ਕੀ ਵਾਰ ਮ: ੫)

੩. ਫਰੀਦਾ ਤਿਨਾ ਮੁਖ ਡਰਾਵਣੇ
ਜਿਨੀ ਵਿਸਾਰਿਉਨਿ ਨਾਉ ।
ਐਥੇ ਦੁਖ ਘਣੇਰਿਆ ਅਗੈ ਠਉਰ ਨ ਠਾਉ ।

(ਸਲੋਕ ਫਰੀਦ ਜੀ)

੪. ਕਉਤਕ ਕੋਡ ਤਮਾਸਿਆ ਚਿਤਿਨ ਆਵਸੁ ਨਾਉ ।

ਨਾਨਕ ਕੋੜ੍ਹੀ ਨਰਕ ਬਰਾਬਰੇ ਉਜੜੁ ਸੋਈਥਾਉ ।

(ਜੈਤਸਰੀ ਕੀ ਵਾਰ ਮ: ੫)

੫. ਜਿਹ ਕੁਲਿ ਪੂਤੁ ਨ ਗਿਆਨ ਬਿਚਾਰੀ ।
ਬਿਧਵਾ ਕਸ ਨ ਭਈ ਮਹਤਾਰੀ ।
ਜਿਹ ਨਰ ਰਾਮ ਭਗਤਿ ਨਹਿ ਸਾਧੀ ।
ਜਨਮਤ ਕਸ ਨ ਮੂਓ ਅਪਰਾਧੀ ॥ ਰਹਾਉ ॥

(ਗਉੜੀ ਕਬੀਰ ਜੀ)

੬. ਜੀਉ ਤਪਤੁ ਹੈ ਬਾਰੋ ਬਾਰ ।
ਤਪਿ ਤਪਿ ਖਪੈ ਬਹੁਤੁ ਬਿਕਾਰ ।
ਜੈ ਤਨਿ ਬਾਣੀ ਵਿਸਰਿ ਜਾਇ ।
ਜਿਉ ਪਕਾ ਰੋਗੀ ਵਿਲਲਾਇ ।

(ਧਨਾਸਰੀ ਮ: ੧)

੭. ਕਤਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ।
ਪ੍ਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ।
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ।

(ਮਾਝ ਮ: ੫ ਬਾਰਹਮਾਹ)

੮. ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ ।
ਕਰਨੈਹਾਰੁ ਨ ਬੂਝਈ ਆਪੁ ਗਨੇ ਬਿਗਾਨਾ ।

(ਬਿਲਾਵਲ ਮ: ੫)

੯. ਦੁਲਭ ਦੇਹ ਪਾਈ ਵਡਭਾਗੀ ।
ਨਾਮੁ ਨ ਜਪਹਿ ਤੇ ਆਤਮ ਘਾਤੀ ।

ਮਹਿ ਨ ਜਾਹੀ ਜਿਨ ਬਿਸਰਤ ਰਾਮ।
ਨਾਮ ਬਿਹੂਨ ਜੀਵਨ ਕਉਨ ਕਾਮ ॥ ੧ ॥ ਰਹਾਉ ॥

(ਗਉੜੀ ਮ: ੫)

੧੦. ਅਤਿ ਸੁੰਦਰ ਕੁਲੀਨ ਚਤੁਰ ਮੁਖਿ ङिਆਨੀ ਧਨਵੰਤ।
ਮ੍ਰਿਤਕ ਕਹੀਅਹਿ ਨਾਨਕਾ
ਜਿਹ ਪ੍ਰੀਤਿ ਨਹੀ ਭਗਵੰਤ।

(ਗਉੜੀ ਬਾਵਨ ਅਖਰੀ ਮ: ੫)

੧੧. ਦੁਧ ਬਿਨ ਧੇਨੁ ਪੰਖ ਬਿਨੁ ਪੰਖੀ
ਜਲ ਬਿਨੁ ਉਤਭੁਜ ਕਾਮਿ ਨਾਹੀ।
ਕਿਆ ਸੁਲਤਾਨੁ ਸਲਾਮ ਵਿਹੂਣਾ
ਅੰਧੀ ਕੋਠੀ ਤੇਰਾ ਨਾਮੁ ਨਾਹੀ।
ਕੀ ਵਿਸਰਹਿ ਦੁਖੁ ਬਹੁਤਾ ਲਾਗੈ
ਦੁਖੁ ਲਾਗੈ ਤੂੰ ਵਿਸਰੁ ਨਾਹੀ ॥ ਰਹਾਉ ॥

(ਆਸਾ ਮ: ੧)

੧੨. ਕਣ ਬਿਨਾ ਜੈਸੇ ਥੋਥਰ ਤੁਖਾ।
ਨਾਮ ਬਿਹੂਨ ਸੂੰਨੇ ਸੇ ਮੁਖਾ।
ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ।
ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ।

(ਗਉੜੀ ਮ: ੫)

ਅ

੧੩. ਆਦਿ ਹੀ ਅਧਾਨ ਬਿਖੇ ਹੋਇ ਨਿਰਮਾਨ ਪ੍ਰਾਨੀ
ਮਾਸ ਦਸ ਗਨਤ ਹੀ ਗਨਤ ਬਿਹਾਤ ਹੈ।
ਜਨਮਤ ਸੁਤ ਸਬ ਕੁਟੰਬ ਅਨੰਦ ਮਈ
ਬਾਲ ਬੁਧਿ ਗਨਤ ਬਿਤੀਤ ਨਿਸ ਪ੍ਰਾਤ ਹੈ।
ਪਢਤ ਬਿਵਾਹੀਅਤਿ ਜੋਬਨ ਮੈ ਭੋਗ ਬਿਖੈ
ਬਨਜ ਬਿਉਹਾਰ ਕੇ ਬਿਥਾਰ ਲਪਟਾਤ ਹੈ।
ਬਢਤਾ ਬਿਆਜ ਕਾਜ ਗਨਤ ਅਵਧ ਬੀਤੀ
ਗੁਰ ਉਪਦੇਸ ਬਿਨ ਜਮਪੁਰ ਜਾਤ ਹੈ।

(ਕਬਿਤ ਸਵਯੇ ਭਾ: ਗੁਰਦਾਸ ਜੀ)

# ਸਾਧ ਸੰਗਤ

## ਇਕ ਉਤਮ ਪੰਥ ਸੁਨਿਓ ਗੁਰ ਸੰਗਤ

੧. ਸਤ ਸੰਗਤਿ ਮਹਿ ਹਰਿ ਹਰਿ ਵਸਿਆ
ਮਿਲਿ ਸੰਗਤਿ ਹਰਿ ਗੁਨ ਜਾਨ।
ਵਡੈ ਭਾਗਿ ਸਤ ਸੰਗਤ ਪਾਈ
ਗੁਰ ਸਤਿਗੁਰੁ ਪਰਸਿ ਭਗਵਾਨ।

(ਪ੍ਰਭਾਤੀ ਮ: ੪)

੨. ਵਡਭਾਗੀ ਹਰਿ ਸੰਗਤ ਪਾਵਹਿ

ਭਾਗਹੀਨ ਭ੍ਰਮਿ ਚੋਟਾ ਖਾਵਹਿ ।
ਬਿਨੁ ਭਾਗਾ ਸਤਸੰਗੁ ਨ ਲਭੈ
ਬਿਨੁ ਸੰਗਤਿ ਮੈਲੁ ਭਰੀਜੈ ਜੀਉ (ਮਾਝ ਮ: ੪)

੩. ਖੋਜਤ ਖੋਜਤ ਭਈ ਬੈਰਾਗਨਿ
ਪ੍ਰਭ ਦਰਸਨ ਕਉ ਹਉ ਫਿਰਤਿ ਤਿਸਾਈ ।
ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ
ਸਾਧ ਸੰਗਿ ਮੇਰੀ ਜਲਨਿ ਬੁਝਾਈ ।

(ਗਉੜੀ ਮ: ੫)

੪. ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸਿ ਤਰਿਆ ।
ਗੁਰ ਪ੍ਰਸਾਦਿ ਪਰਮਪਦੁ ਪਾਇਆ
ਸੂਕੇ ਕਾਸਟ ਹਰਿਆ ।

(ਗੂਜਰੀ ਮ: ੫)

੫. ਖੋਜਤ ਖੋਜਤ ਸੁਨੀ ਇਹ ਸੋਇ ।
ਸਾਧ ਸੰਗਤਿ ਬਿਨੁ ਤਰਿਓ ਨ ਕੋਇ ।

(ਆਸਾ ਮ: ੫)

੬. ਬ੍ਰਾਹਮਣ ਖਤ੍ਰੀ ਸੂਦ ਵੈਸ
ਚਾਰਿ ਵਰਨ ਚਾਰਿ ਆਸ਼ਰਮ ਹਹਿ
ਜੋ ਹਰਿ ਧਿਆਵੈ ਸੋ ਪਰਧਾਨੁ ।
ਜਿਉ ਚੰਦਨ ਨਿਕਟਿ ਵਸੈ ਹਿਰਡ ਬਪੜਾ
ਤਿਉ ਸਤ ਸੰਗਤਿ ਮਿਲਿ ਪਤਿਤ ਪਰਵਾਣੁ ।

(ਗੋਂਡ ਮ: ੪)

੭. ਬਿਸਰਿ ਗਈ ਸਭ ਤਾਤਿ ਪਰਾਈ ।
ਜਬ ਤੇ ਸਾਧ ਸੰਗਤਿ ਮੋਹਿ ਪਾਈ ॥੧॥ਰਹਾਉ॥

ਨਾਕੋ ਬੈਰੀ ਨਹੀ ਬਿਗਾਨਾ
ਸਗਲ ਸੰਗਿ ਹਮ ਕਉ ਬਨਿ ਆਈ।

(ਕਾਨੜਾ ਮ: ੫)

੮. ਹਉ ਮਨੁ ਤਨੁ ਖੋਜੀ ਭਾਲਿ ਭਾਲਾਈ।
ਕਿਉ ਪਿਆਰਾ ਪ੍ਰੀਤਮ ਮਿਲੈ ਮੇਰੀ ਮਾਈ।
ਮਿਲ ਸਤ ਸੰਗਤਿ ਖੋਜੁ ਦਸਾਈ।
ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ।

(ਮਾਝ ਮ: ੪)

੯. ਜਬ ਲਗੁ ਮਨਿ ਬੈਕੁੰਠ ਕੀ ਆਸ।
ਤਬ ਲਗੁ ਹੋਇ ਨਹੀ ਚਰਨ ਨਿਵਾਸੁ।
ਕਹੁ ਕਬੀਰ ਇਹ ਕਹੀਐ ਕਾਹਿ।
ਸਾਧ ਸੰਗਤ ਬੈਕੁੰਠੇ ਆਹਿ। (ਗਉੜੀ ਕਬੀਰ ਜੀ)

## (ਅ)

੧੦. ਆਂ ਹਜੂਮੇ ਖੁਸ਼ ਕਿ ਬਹਰੇ ਬੰਦਗੀ ਅਸਤ।
ਆਂ ਹਜੂਮੇ ਖੁਸ਼ ਕਿ ਮਹਿੰਜੇ ਜ਼ਿੰਦਗੀ ਅਸਤ।
ਆਂ ਹਜੂਮੇ ਖੁਸ਼ ਕਿ ਬਹਰੇ ਯਾਦ ਅਸਤ।
ਆਂ ਹਜੂਮੇ ਖੁਸ਼ ਕਿ ਹਕ ਬੁਨਿਆਦਿ ਅਸਤ।

(ਜ਼ਿੰਦਗੀ ਨਾਮਾ ਭਾ: ਨੰਦਲਾਲ ਜੀ)

੧੧. ਰੋਜ਼ ਜੁਮਏ ਮੋਮਨਾ ਨੇ ਪਾਕ ਬਾਜ਼।
ਗਿਰਦ ਮੇਆਇੰਦ ਅਜ਼ ਬਹਰੇ ਨਿਮਾਜ਼।
ਹਮ ਚੁਨਾ ਦਰ ਮਜ਼ਹਬੇ ਈਂ ਸਾਧ ਸੰਗ।

ਕਜ਼ ਮੁਹਬਤ ਬਾ ਖ਼ੁਦਾ ਦਾਰੰਦ ਰੰਗ।
(ਜ਼ਿੰਦਗੀ ਨਾਮਾ ਭਾ: ਨੰਦ ਲਾਲ ਜੀ)

੧੨. ਗੁਰਮੁਖ ਪੈਰ ਸਕਾਰਥੇ ਗੁਰਮੁਖ ਮਾਰਗ ਚਾਲ ਚਲੰਦੇ।
ਗੁਰੂਦੁਆ ਰੇ ਜਾਨ ਚਲ
ਸਾਧ ਸੰਗਤ ਚਲ ਜਾਇ ਬਹੰਦੇ।
(ਵਾਰਾਂ ਭਾਈ ਗੁਰਦਾਸ ਜੀ)

੧੩. ਆਪਣੇ ਆਪਣੇ ਖੇਤ ਵਿਚ
ਬੀਉ ਸਭੇ ਕਿਰਸਾਣ ਬੀਜੰਦੇ।
ਕਾਰੀਗਰ ਕਾਰੀਗਰਾਂ ਕਾਰਖਾਨੇ ਵਿਚ ਜਾਇ ਮਿਲੰਦੇ।
ਸਾਧ ਸੰਗਤ ਗੁਰ ਸਿਖ ਪੁਜੰਦੇ।
(ਵਾਰਾਂ ਭਾਈ ਗੁਰਦਾਸ ਜੀ)

੧੪. ਸਾਧ ਸੰਗਤ ਗੁਰ ਸ਼ਬਦ ਬਿਨ
ਥਾਉਂ ਨ ਪਾਇਨ ਭਲੇ ਭਲੇਰੇ।
(ਵਾਰਾਂ ਭਾਈ ਗੁਰਦਾਸ ਜੀ)

੧੫. ਗੁਰ ਸਿਖ ਭਲਕੇ ਉਠਕੇ ਅੰਮ੍ਰਿਤ ਵੇਲੇ ਸਰ ਨਾਵੰਦਾ।
ਗੁਰ ਕੈ ਬਚਨ ਉਚਾਰਕੇ ਧਰਮਸਾਲ ਦੀ ਸੁਰਤ ਕਰੰਦਾ।
ਸਾਧ ਸੰਗਤ ਵਿਚ ਜਾਇਕੈ ਗੁਰਬਾਣੀ ਦੇ ਪ੍ਰੀਤ ਸੁਣੰਦਾ।
(ਵਾਰਾਂ ਭਾਈ ਗੁਰਦਾਸ ਜੀ)

੧੬. ਨਿਜ ਘਰ ਮੇਰੋ ਸਾਧ ਸੰਗਤ ਨਾਰਦ ਮੁਨਿ
ਦਰਸ਼ਨ ਸਾਧ ਸੰਗ ਮੇਰੋ ਨਿਜ ਰੂਪ ਹੈ।
ਸਾਧ ਸੰਗ ਮੇਰੋ ਮਾਤ ਪਿਤਾ ਅਉ ਕੁਟੰਬ ਸਖਾ

ਸਾਧ ਸੰਗਿ ਮੇਰੋ ਸੁਤ ਸ੍ਰੇਸ਼ਟ ਅਨੂਪ ਹੈ ।
ਸਾਧ ਸੰਗਿ ਸਰਬ ਨਿਧਾਨ ਪ੍ਰਾਨ ਜੀਵਨ ਮੈ
ਸਾਧ ਸੰਗਿ ਨਿਜਪਦ ਸੇਵਾ ਦੀਪ ਧੂਪ ਹੈ ।
ਸਾਧ ਸੰਗਿ ਰੰਗ ਰਸ ਭੋਗ ਸੁਖ ਸਹਜ ਮੈਂ
ਸਾਧ ਸੰਗਿ ਸੋਭਾ ਅਤਿ ਉਪਮਾ ਅਊ ਊਪ ਹੈਂ ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੭. ਜੈਸੇ ਬੋਝ ਭਰੀ ਨਾਵ ਆਂਗਰੀ ਦੁਇ ਬਾਹਿਰ ਹੁਇ
ਪਾਰਿ ਪਰੇ ਸਭੇ ਕੁਸਲ ਬਿਹਾਤ ਹੈ ।
ਜੈਸੇ ਏਕਾ ਹਾਰੀ ਏਕ ਘਰੀ ਪਾਕਸਾਲਾ ਬੈਠ
ਭੋਜਨ ਕੈ ਬਿੰਜਨਾਦਿ ਸ੍ਵਾਦਿ ਕੈ ਅਘਾਤ ਹੈ ।
ਜੈਸੇ ਰਾਜ ਦੁਆਰ ਜਾਇ ਕਰਤ ਜੁਹਾਰ ਜਨ
ਏਕ ਘਰੀ ਪਾਛੈ ਦੇਸ ਭੋਗਤਾ ਹੁਇ ਖਾਤ ਹੈ ।
ਆਠ ਹੀ ਪਹਰ ਸਾਠ ਘਰੀ ਮੈ ਜਉ ਏਕ ਘਰੀ
ਸਾਧ ਸਮਾਗਮ ਕਰੈ ਨਿਜ ਘਰ ਜਾਤ ਹੈ ।

(ਕਬਿਤ ਸਵਯੇ ਭਾਈ ਗੁਰਦਾਸ ਜੀ)

੧੮. ਚਰਣ ਸ਼ਰਣ ਜਿਸ ਲੱਖਮੀ
ਲੱਖ ਕਲਾ ਹੋਇ ਲਖੀ ਨ ਜਾਈ ।
ਰਿਧ ਸਿਧ ਨਿਧ ਸਭ ਗੋਲੀਆਂ
ਸਾਧਕ ਸਿਧ ਰਹੇ ਲਪਟਾਈ ।
ਚਾਰ ਵਰਨ ਛਿਅ ਦਰਸ਼ਨਾਂ
ਜਤੀ ਸਤੀ ਨਉਂ ਨਾਥ ਨਿਵਾਈ ।
ਤ੍ਰਿੰਨ ਲੋਅ ਚੌਦਹ ਭਵਨ

ਜਲ ਥਲ ਮਹੀਅਲਿ ਛਲ ਕਰ ਛਾਈ।
ਕਵਲਾਸਣ ਕਵਲਾਪਤੀ
ਸਾਧ ਸੰਗਤਿ ਸ਼ਰਣਾਗਤਿ ਆਈ।

(ਵਾਰਾਂ ਭਾਈ ਗੁਰਦਾਸ ਜੀ)

੧੯. ਗੁਰਮੁਖ ਸੁਖ ਫਲ ਪਾਇਆ
ਸਾਧ ਸੰਗਤਿ ਗੁਰ ਸ਼ਰਣੀ ਆਏ।
ਧ੍ਰੂ ਪ੍ਰਹਿਲਦਿ ਵਖਾਣੀਅਨਿ
ਅੰਬ੍ਰੀਕ ਬਲਿ ਭਗਤ ਸਬਾਏ।
ਸਨਕਾਦਿਕ ਜੈ ਦੇਉ ਜਗ
ਬਾਲਮੀਕ ਸਤਸੰਗ ਤਰਾਏ।

(ਵਾਰਾਂ ਭਾਈ ਗੁਰਦਾਸ ਜੀ)

# ਸੰਤ

## ਸੰਤ ਰਹਤ ਸੁਨਹੁ ਮੇਰੇ ਭਾਈ।

੧. ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿਨਾਮਾ ਮਨਿਮੰਤੁ।
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ।

(ਗਉੜੀ ਕੀ ਵਾਰ ਮ: ੫)

੨. ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ।
ਕੋਟਿ ਜਨਮ ਕੇ ਕਿਲਬਿਖ ਨਾਸੈ
ਹਰਿ ਚਰਣੀ ਚਿਤੁ ਲਾਏ।

(ਸੋਰਠ ਮ: ੫)

੩. ਦੂਖ ਰੋਗ ਬਿਨਸੇ ਭੈ ਭਰਮ।
ਸਾਧ ਨਾਮ ਨਿਰਮਲ ਤਾਕੇ ਕਰਮ।

(ਗਉੜੀ ਸੁਖਮਨੀ ਮ: ੫)

੪. ਆਠ ਪਹਰ ਨਿਕਟਿ ਕਰਿ ਜਾਨੈ।
ਪ੍ਰਭ ਕਾ ਕੀਆ ਮੀਠਾ ਮਨੈ।
ਏਕੁ ਨਾਮੁ ਸੰਤਨ ਆਧਾਰ।
ਹੋਇ ਰਹੈ ਸਭ ਕੀ ਪਗ ਛਾਰੁ।
ਸੰਤ ਰਹਤ ਸੁਨਹੁ ਮੇਰੇ ਭਾਈ।
ਉਆ ਕੀ ਮਹਿਮਾ ਕਥਨੁ ਨ ਜਾਈ.॥੧॥ਰਹਾਉ॥
ਵਰਤਣਿ ਜਾਕੈ ਕੇਵਲ ਨਾਮ ।
ਅਨਦ ਰੂਪ ਕੀਰਤਨੁ ਬਿਸਰਾਮ।
ਮਿਤ੍ਰ ਸਤ੍ਰ ਜਾਕੈ ਏਕ ਸਮਾਨੈ।
ਪ੍ਰਭ ਅਪੁਨੇ ਬਿਨੁ ਅਵਰ ਨ ਜਾਨੈ।
ਕੋਟਿ ਕੋਟਿ ਅਘ ਕਾਟਨਹਾਰਾ।
ਦੁਖਿ ਦੂਰਿ ਕਰਨ ਜੀਅ ਕੇ ਦਾਤਾਰਾ।
ਸੂਰ ਬੀਰ ਬਚਨਕੇ ਬਲੀ।ਕਉਲਾ ਬਪੁਰੀ ਸੰਤੀ ਛਲੀ॥
ਤਾਕਾ ਸੰਗੁ ਬਾਛਹਿ ਸੁਰ ਦੇਵ।
ਅਮੋਘ ਦਰਸੁ ਸਫਲ ਜਾਕੀ ਸੇਵ।
ਕਰ ਜੋੜ ਨਾਨਕੁ ਕਰੇ ਅਰਦਾਸਿ।
ਮੋਹਿ ਸੰਤ ਟਹਲ ਦੀਜੈ ਗੁਣਤਾਸਿ।

(ਆਸਾ ਮ:੫)

੫. ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ।
ਕਥਾ ਕੀਰਤਨੁ ਅਨੰਦ ਮੰਗਲੁ ਧੁਨਿ

ਪੂਰਿ ਰਹੀ ਦਿਨਸੁ ਅਰੁ ਰਾਤਿ ।

(ਬਿਲਾਵਲ ਮ: ੫)

੬. ਏਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ।
ਜਮ ਕੰਕਰੁ ਨੇੜਿ ਨ ਆਵਈ ਫਿਰਿ ਬਹੁੜ ਨ ਮਰੀਐ ।

(ਬਿਲਾਵਲ ਮ: ੫)

੭. ਮਨਿ ਤਨਿ ਰਾਮ ਕੋ ਬਿਉਹਾਰੁ ।
ਪ੍ਰੇਮ ਭਗਤਿ ਗੁਨ ਗਾਵਨ ਗੀਧੇ ਪੋਹਤ ਨਹ ਸੰਸਾਰੁ ।
॥੧॥ ਰਹਾਉ ॥ ਸ੍ਰਵਨੀ ਕੀਰਤਨੁ ਸਿਮਰਨੁ ਸੁਆਮੀ
ਇਹ ਸਾਧ ਕੋ ਆਚਾਰੁ। ਚਰਨ ਕਮਲ ਅਸਥਿਤ
ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ।

(ਸਾਰੰਗ ਮ: ੫)

੮. ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ।
ਜਿਨਾ ਸਾਸ ਗਿਰਾਸ ਨ ਵਿਸਰੈ
ਸੇ ਪੂਰੇ ਪੁਰਖ ਪਰਧਾਨ ।
ਕਰਮੀ ਸਤਿਗੁਰ ਪਾਈਐ ਅਨਦਿਨ ਲਗੈ ਧਿਆਨ।
ਤਿਨਕੀ ਸੰਗਤਿ ਮਿਲਿ ਰਹਾ ਦਰਗਹ ਪਾਈ ਮਾਨੁ।
ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ ਕਰੇਨਿ।
ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ।

(ਗਉੜੀ ਕੀ ਵਾਰ ਮ: ੪)

੯. ਤੈਸਾ ਸੁਵਰਨ ਤੈਸੀ ਉਸੁ ਮਾਟੀ ।
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ।
ਤੈਸਾ ਮਾਨੁ ਤੈਸਾ ਅਭਿਮਾਨੁ ।
ਤੈਸਾ ਰੰਕੁ ਤੈਸਾ ਰਾਜਾਨੁ ।

ਜੋ ਵਰਤਾਏ ਸਾਈ ਜੁਗਤਿ।
ਨਾਨਕ ਉਹੁ ਪੁਰਖੁ ਕਹੀਐ ਜੀਵਨ ਮੁਕਤਿ।
(ਗਉੜੀ ਸੁਖਮਨੀ ਮ: ੫)

੧੦. ਊਠਤ ਬੈਠਤ ਸੋਵਤ ਨਾਮ।
ਕਹੁ ਨਾਨਕ ਜਨਕੈ ਸਦ ਕਾਮ।
(ਗਉੜੀ ਸੁਖਮਨੀ ਮ: ੫)

੧੧. ਚਰਨ ਕਮਲ ਆਤਮ ਆਧਾਰ।
ਏਕੁ ਨਿਹਾਰਹਿ ਆਗਿਆਕਾਰ।
ਏਕੋ ਬਨਜੁ ਏਕੋ ਬਿਉਹਾਰੀ।
ਅਵਰ ਨ ਜਾਨਹਿ ਬਿਨ ਨਿਰੰਕਾਰੀ।
ਹਰਖ ਸੋਗ ਦੋਹਹੂੰ ਤੇ ਮੁਕਤੇ।
ਸਦਾ ਅਲਪਤਿ ਜੋਗ ਅਰ ਜੁਗਤੇ।
ਦੀਸਹਿ ਸਭ ਮਹਿ ਸਭਤੇ ਰਹਤੇ
ਪਾਰਬ੍ਰਹਮ ਕਾ ਓਇ ਧਿਆਨੁ ਧਰਤੇ।
ਸੰਤਨ ਕੀ ਮਹਿਮਾ ਕਵਨ ਵਖਾਨਉ।
ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ।
ਪਾਰਬ੍ਰਹਮ ਮੋਹਿ ਕ੍ਰਿਪਾ ਕੀਜੈ।
ਧੂਰਿ ਸੰਤਨ ਕੀ ਨਾਨਕ ਦੀਜੈ।
(ਗਉੜੀ ਮ: ੫)

੧੨. ਜਿਨੀ ਹਰਿ ਹਰਿ ਨਾਮੁ ਧਿਆਇਆ
ਤਿਨੀ ਪਾਇਅੜੇ ਸਰਬ ਸੁਖਾ।
ਸਭ ਜਨਮੁ ਤਿਨਾ ਕਾ ਸਫਲੁ ਹੈ
ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ।

ਜਿਨੀ ਗੁਰਕੈ ਬਚਨਿ ਅਰਾਧਿਆ
ਤਿਨ ਵਿਸਰਿ ਗਏ ਸਭਿ ਦੁਖਾ।
ਤੇ ਸੰਤ ਭਲੇ ਗੁਰਸਿਖ ਹੈ
ਜਿਨ ਨਾਹੀ ਚਿੰਤ ਪਰਾਈ ਚੁਖਾ।
ਧੰਨੁ ਧੰਨ ਤਿਨਕਾ ਗੁਰੂ ਹੈ
ਜਿਸੁ ਅੰਮ੍ਰਿਤ ਫਲ ਹਰਿ ਲਾਗੋ ਮੁਖਾ।(ਵਡਹੰਸ ਮ: ੪)

੧੩. ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿਨਾਮੁ ਧਿਆਵੈ।
ਉਦਮੁ ਕਰੇ ਭਲਕੇ ਪ੍ਰਭਾਤੀ
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ।
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪੁ ਦੋਖ ਲਹਿ ਜਾਵੈ।
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ।
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ,
ਸੋ ਗੁਰਸਿਖੁ ਗੁਰੂ ਮਨਿ ਭਾਵੈ।
(ਗਉੜੀ ਕੀ ਵਾਰ ਮ: ੪)

੧੪. ਜਿਸਦੈ ਅੰਦਰਿ ਸਚੁ ਹੈ
ਸੋ ਸਚਾ ਨਾਮੁ ਮੁਖਿ ਸਚੁ ਅਲਾਏ।
ਓਹੁ ਹਰਿ ਮਾਰਗਿ ਆਪਿ ਚਲਦਾ
ਹੋਰਨਾ ਨੋ ਹਰਿ ਮਾਰਗ ਪਾਏ।
(ਅ) (ਮਾਝ ਕੀ ਵਾਰ ਮ: ੪)

੧੫. ਸਾਧ ਕਰਮ ਜੇ ਪੁਰਖ ਕਮਾਵੈ।

ਨਾਮ ਦੇਵਤਾ ਜਗਤ ਕਹਾਵੈ ।

(ਬਚਿਤ੍ਰ ਨਾਟਕ ਪਾ: ੧੦)

੧੬. ਚਸ਼ਮ ਓ ਬਰਗੈਰ ਹਰਗਿਜ਼ ਨ ਬਵਦ।
ਕਰਤਏ ਓ ਜੁਜ਼ ਸੂਏ ਦਰਯਾ ਨ ਸ਼ੁਦ।
ਮੰਜ਼ਲੇ ਓ ਬਰ ਜ਼ਬਾਨੇ ਔਲੀਆ ਸਤ।
ਰੋਜ਼ ਸਬਕੰ ਦਰ ਦਿਲਸ ਯਾਦੇ ਖੁਦਾਸਤ।

(ਜ਼ਿੰਦਗੀ ਨਾਮਾ ਭ: ਨੰਦ ਲਾਲ ਜੀ)

੧੭. ਤਾਲਬੇ ਮੌਲਾ ਹਮੇਸ਼ਹ ਜ਼ਿੰਦਾ ਅਸਤ।
ਬਰ ਜ਼ਬਾਨਸ ਨਾਮਿ ਸੁਬਹਾਨਿਸਤੁ ਬਸ।

(ਗਜ਼ਲਾਂ ਭਾ: ਨੰਦ ਲਾਲ ਜੀ)

੧੮. ਬਾਛੈ ਨ ਸ੍ਰਗ ਬਾਸ ਮਾਨੈ ਨ ਨਰਕ ਤਾਸ
ਆਸਾ ਨ ਕਰਤ ਚਿਤ ਹੋਨਹਾਰ ਹੋਇ ਹੈ।
ਸੰਪਤ ਨ ਹਰਖ ਬਿਪਤ ਮੈ ਨ ਸੋਗ ਤਾਹਿ
ਸੁਖ ਦੁਖ ਸਮਸਰਿ ਬਿਹਸ ਨ ਰੋਇ ਹੈ।
ਜਨਮ ਜੀਵਨ ਮ੍ਰਿਤ ਮੁਕਤਿ ਨ ਭੇਦ ਖੇਦ
ਗਮਿਤਾ ਤ੍ਰਿਕਾਲ ਬਾਲ ਬੁਧਿ ਅਵਿਲੋਇ ਹੈ।
ਗਿਆਨ ਗੁਰ ਅੰਜਨ ਕੈ ਚੀਨਤ ਨਿਰੰਜਨਹਿ
ਬਿਰਲੋ ਸੰਸਾਰ ਪ੍ਰੇਮ ਭਗਤ ਮਹਿ ਕੋਇ ਹੈ।

(ਕਬਿਤ ਸਵਯੇ ਭਾ: ਗੁਰਦਾਸ ਜੀ)

੧੯. ਸਫਲ ਬਿਰਖ ਫਲ ਦੇਤ ਜਿਉ ਪਖਾਨ ਮਾਰੇ
ਸਿਰਿ ਕਰਵਤ ਸਹਿ ਗਹਿ ਪਾਰਿ ਪਾਰਿ ਹੈ।
ਸਾਗਰ ਮੈ ਕਾਢਿ ਮੁਖ ਫੋਰੀਅਤ ਸੀਪ ਕੋ ਜਿਉ

ਦੇਤ ਮੁਕਤਾਹਲ ਅਵਗਿਆ ਨ ਬੀਚਾਰਹੈ।
ਜੈਸੇ ਖਨਵਾਰਾ ਖਾਨਿ ਖਨਤ ਹਨਤ ਘਨ
ਮਾਨਕ ਹੀਰਾ ਅਮੋਲ ਪ੍ਰਉਪਕਾਰ ਹੈ।
ਊਖ ਮੈ ਪਿਊਖ ਜਿਉਂ ਤ੍ਰਾਸ ਹੋਤ ਕੋਲੂ ਪਚੈ
ਅਵਗੁਨ ਕੀਏ ਗੁਨ ਸਾਧਨ ਕੇ ਦੁਆਰ ਹੈ।

(ਕਬਿਤ ਸਵਯੇ ਭਾ: ਗੁਰਦਾਸ ਜੀ)

੨੦. ਤੀਰਥ ਨ੍ਹਾਤੈਪਾਪ ਜਾਨ ਪਤਿਤ ਉਧਾਰਣ ਨਾਉਂਧਰਾਯਾ
ਤੀਰਥ ਹੋਣ ਸਕਾਰਥੇ ਸਾਧ ਜਨਾਂ ਦਾ ਦਰਸ਼ਨ ਪਾਯਾ।
ਸਾਧ ਹੋਇ ਮਨ ਸਾਧਕੈ ਚਰਨਕਵਲ ਗੁਰਚਿਤਵਸਾਯਾ
ਉਪਮਾਂ ਸਾਧ ਅਗਾਧ ਬੋਧ ਕੋਟ ਮਧੇ ਕੋ ਸਾਧ ਸੁਣਾਯਾ

(ਵਾਰਾਂ ਭਾਈ ਗੁਰਦਾਸ ਜੀ)

## ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ ॥

੧. ਕੇਸਾ ਕਾ ਕਰਿ ਬੀਜਨਾ ਸੰਤ ਚਉਰੁ ਢੁਲਾਵਉ।
ਸੀਸੁ ਨਿਹਾਰਉ ਚਰਣਿ ਤਲਿ ਧੂਰਿ ਮੁਖ ਲਾਵਉ।

(ਸੂਹੀ ਮ: ੫)

੨. ਸੰਤਾਂ ਕੀ ਹੋਇ ਦਾਸਰੀ ਏਹੁ ਆਚਾਰਾ ਸਿਖੁਰੀ।
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁਰੀ।

(ਆਸਾ ਮ: ੫)

੩. ਮੇਰੇ ਰਾਮ ਹਰਿ ਜਨਕੈ ਹਉ ਬਲਿਜਾਈ।
ਕੇਸਾ ਕਾ ਕਰਿ ਚਵਰੁ ਢੁਲਾਵਾ

ਚਰਨ ਧੂੜਿ ਮੁਖਿ ਲਾਈ॥੧॥ਰਹਾਉ॥

(ਸੂਹੀ ਮ: ੫)

੪. ਨੈਨਹੁ ਸੰਗਿ ਸੰਤਨ ਕੀ ਸੇਵਾ ਚਰਣ ਝਾਰੀ ਕੇਸਾਇਓ।
ਆਠ ਪਹਿਰ ਦਰਸਨੁ ਸੰਤਨ ਕਾ
ਸੁਖੁ ਨਾਨਕ ਇਹੁ ਪਾਇਓ।

(ਸਾਰੰਗ ਮ: ੫)

੫. ਸਾਕਤ ਸਿਉ ਮੁਖਿ ਜੋਰਿਐ ਅਧਵੀਚਹੁ ਟੂਟੈ।
ਹਰਿਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ।

(ਬਿਲਾਵਲ ਮ: ੫)

੬. ਸੰਤਹ ਚਰਨ ਮਾਥਾ ਮੇਰੋ ਪਉਤ।
ਅਨਿਕ ਬਾਰ ਸੰਤਹ ਡੰਡਉਤ।
ਇਹ ਮਨੁ ਸੰਤਨ ਕੈ ਬਲਿਹਾਰੀ।
ਜਾਕੀ ਓਟ ਗਹੀ ਸੁਖੁ ਪਾਇਆ
ਰਾਖੈ ਕ੍ਰਿਪਾ ਧਾਰੀ ॥੧॥ਰਹਾਉ॥

(ਰਾਮਕਲੀ ਮ: ੫)

੭. ਮੈ ਬਧੀ ਸਚੁ ਧਰਮਸਾਲ ਹੈ
ਗੁਰ ਸਿਖਾ ਲਹਦਾ ਭਾਲਿ ਕੈ।
ਪੈਰ ਧੋਵਾ ਪਖਾ ਫੇਰਦਾ
ਤਿਸੁ ਨਿਵਿ ਨਿਵਿ ਲਾਗਾ ਪਾਇ ਜੀਉ।

(ਸ੍ਰੀ ਰਾਗ ਮ: ੫)

੮. ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ।
ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ।

(ਗੂਜਰੀ ਕੀ ਵਾਰ ਮ: ੫)

੯. ਚਰਨ ਸਾਧ ਕੇ ਧੋਇ ਧੋਇ ਪੀਉ ।
ਅਰਪਿ ਸਾਧ ਕਉ ਅਪਨਾ ਜੀਉ
ਸਾਧ ਕੀ ਧੂਰਿ ਕਰਉ ਇਸਨਾਨੁ ।
ਸਾਧ ਊਪਰਿ ਜਾਈਐ ਕੁਰਬਾਨ ।
ਸਾਧ ਸੇਵਾ ਵਡਭਾਗੀ ਪਾਈਐ ।
ਸਾਧ ਸੰਗਿ ਹਰਿ ਕੀਰਤਨੁ ਗਾਈਐ ।
ਅਨਿਕ ਬਿਘਨ ਤੇ ਸਾਧੂ ਰਾਖੈ ।
ਹਰਿ ਗੁਨ ਗਾਇ ਅੰਮ੍ਰਿਤ ਰਸੁ ਚਾਖੈ ।
ਓਟ ਗਹੀ ਸੰਤਹ ਦਰਿ ਆਇਆ ।
ਸਰਬ ਸੂਖ ਨਾਨਕ ਤਿਹ ਪਾਇਆ ।

(ਗਉੜੀ ਸੁਖਮਨੀ ਮ: ੫)

੧੦. ਗੰਗਾ ਜਮਨਾ ਗੁਦਾਵਰੀ ਸਰਸੁਤੀ
ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ।
ਕਿਲ ਵਿਖ ਮੈਲ ਭਰੇ ਪਰੇ ਹਮਰੇ ਵਿਚ
ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ।
ਤੀਰਥ ਅਠਸਠ ਮਜਨ ਨਾਈ ।
ਸਤ ਸੰਗਤ ਕੀ ਧੂਰਿ ਪਰੀ ਉਡਿ ਨੇਤ੍ਰੀ
ਸਭ ਦੁਰਮਤਿ ਮੈਲੁ ਗਵਾਈ ॥੧॥ ਰਹਾਉ ॥

(ਮਲਾਰ ਮ: ੪)

ਅ

੧੧. ਮੋਰੀ ਖਲੋ ਮੋਜੜੇ ਗੁਰ ਸਿਖ ਹੰਢਾਂਦੇ
ਮਸਤਕ ਲਗੇ ਸਾਧ ਰੇਣ ਵਡਭਾਗ ਜਿਨਾਂਦੇ।
(ਵਾਰਾਂ ਭਾਈ ਗੁਰਦਾਸਜੀ)

੧੨. ਹਰਕਿ ਬਾਸਦ ਦਾਯਮਾ ਦਰ ਯਾਦਿ ਓ।
ਯਾਦਿ ਹਕ ਹਰਦਮ ਬਵਦ ਇਰਸਾਦਿ ਓ।
(ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ)

ਇਸਦਾ ਭਾਵ ਗੁਰਬਾਣੀ ਵਿਚੋਂ
ਜਨ ਨਾਨਕ ਧੂੜ ਮੰਗੈ ਤਿਸ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮਿ ਜਪਾਵੈ।
(ਗਉੜੀ ਕੀ ਵਾਰ ਮ: ੪)

੧੩. ਦੌਲਤ ਅੰਦਰ ਖਿਦਮਤੇ ਮਰਦਾਨਿ ਓਸਤ
ਹਰ ਗਦਾ ਓਂ ਬਾਦਸ਼ਾਹਿ ਕੁਰਬਾਨ ਓਸਤ।
(ਜ਼ਿੰਦਗੀਨਾਮਾ ਭਾ: ਨੰਦ ਲਾਲ ਜੀ)

## ਭੇਖ ਦਖਾਏ ਜਗਤ ਕੋ ਲੋਗਨ ਕੋ ਬਸਕੀਨ ॥

੧. ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ।
ਗਲੀ ਜਿਨਾ ਜਪ ਮਾਲੀਆ ਲੋਟੇ ਹਥਿ ਨਿਬਗ।
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ।
(ਆਸਾ ਕਬੀਰ ਜੀ)

੨. ਹਿਰਦੈ ਜਿਨਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ।
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਇ।
(ਗੂਜਰੀ ਮ: ੩)

੩. ਚਿਟੇ ਜਿਨਕੇ ਕਪੜੇ ਮੈਲੇ ਚਿਤ ਕਠੋਰ ਜੀਉ।
ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ।
(ਆਸਾ ਮ: ੩)

੪. ਨਗਨ ਫਿਰਤ ਜੌ ਪਾਈਐ ਜੋਗੁ।
ਬਨਕਾ ਮਿਰਗੁ ਮੁਕਤਿ ਸਭੁ ਹੋਗੁ।
ਕਿਆ ਨਾਗੇ ਕਿਆ ਬਾਧੇ ਚਾਮ।
ਜਬ ਨਹੀ ਚੀਨਸਿ ਆਤਮ ਰਾਮ।
(ਗਉੜੀ ਕਬੀਰ ਜੀ)

੫. ਅੰਤਰੁ ਮਲਿ ਨਿਰਮਲੁ ਨਹੀ ਕੀਨਾ
ਬਾਹਰਿ ਭੇਖ ਉਦਾਸੀ।
ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨਿਆ
ਕਾਹੇ ਭਇਆ ਸੰਨਿਆਸੀ।
ਭਰਮੇ ਭੂਲੀ ਰੇ ਜੈ ਚੰਦਾ। ਨਹੀ ਨਹੀ ਚੀਨਿਆ
ਪਰਮਾਨੰਦਾ '। ੧ ॥ ਰਹਾਉ ॥
ਘਰ ਘਰਖਾਇਆਪਿੰਡਵਧਾਇਆਖਿੰਥਾਮੁੰਦਾਮਾਇਆ।
ਭੂਮਿ ਮਸਾਣ ਕੀ ਭਸਮ ਲਗਾਈ।
ਗੁਰ ਬਿਨੁ ਤਤੁ ਨ ਪਾਇਆ।
(ਗੂਜਰੀ ਸ੍ਰੀ ਤ੍ਰਿਲੋਚਨਜੀ)

੬. ਕਲਮਹਿ ਰਾਮ ਨਾਮੁ ਸਾਰੁ।
ਅਖੀ ਤਾ ਮੀਟਹਿ ਨਾਕ ਪਕੜਹਿ
ਠਗਣ ਕਉ ਸੰਸਾਰੁ ॥ ੧ ॥ ਰਹਾਉ ॥
ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ।

ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ।

(ਧਨਾਸਰੀ ਮ: ੧)

੭. ਮਨਰੇ ਗਹਿਓ ਨ ਗੁਰ ਉਪਦੇਸੁ।
ਕਹਾ ਭਇਓ ਜਉ ਮੂਡ ਮੁਡਾਇਓ
ਭਗਵਉ ਕੀਨੋ ਭੇਸੁ।

(ਸੋਰਠ ਮ: ੯)

੮. ਫਰੀਦਾ ਕੰਨਿ ਮੁਸਲਾ ਸੂਫੁ ਗਲਿ
ਦਿਲਿ ਕਾਤੀ ਗੁੜੁ ਵਾਤਿ।
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਗਤਿ।

(ਸਲੋਕ ਫਰੀਦ ਜੀ)

੯. ਅਭਿਆਗਤ ਏਹਿ ਨ ਆਖੀਅਨਿ
ਜਿ ਪਰ ਘਰਿ ਭੋਜਨੁ ਕਰੇਨਿ।
ਉਦਰੇ ਕਾਰਣਿ ਆਪਣੇ ਬਹਲੇ ਭੇਖ ਕਰੇਨਿ।

(ਸਲੋਕ ਮ: ੩ ਵਾਰ ਰਾਮਕਲੀ)

੧੦. ਹਾਥ ਕਮੰਡਲੁ ਕਾਪੜੀਆ
ਮਨਿ ਤ੍ਰਿਸਨਾ ਉਪਜੀ ਭਾਰੀ।
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ
ਚਿਤ ਲਾਇਆ ਪਰ ਨਾਰੀ।
ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ।
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ।

(ਮਾਰੂ ਮ: ੧)

# (ਅ)

੧੧. ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਕੀਨ।
ਅੰਤ ਕਾਲ ਕਾਤੀ ਕਟਿਯੋ ਬਾਸ ਨਰਕ ਮੋ ਲੀਨ।
ਜੇ ਜੇ ਜਗ ਕੋ ਡਿੰਭ ਦਿਖਾਵੈ।
ਲੋਗਨ ਮੂੰਡ ਅਧਿਕ ਸੁਖ ਪਾਵੈ।
ਨਾਸਾ ਮੂੰਦ ਕਰੇ ਪਰਣਾਮੰ।
ਫੋਕਟ ਧਰਮ ਨ ਕਉਡੀ ਕਾਮੰ।
ਫੋਕਟ ਧਰਮ ਜਿਤੇ ਜਗ ਕਰਹੀ।
ਨਰਕ ਕੁੰਡ ਭੀਤਰ ਤੇ ਪਰਹੀ
ਹਾਥ ਹਿਲਾਏ ਸੁਰਗ ਨਜਾਹੂ।
ਜੋ ਮਨ ਜੀਤ ਸਕਾ ਨਹੀ ਕਾਹੂ।

(ਬਚਿਤ੍ਰ ਨਾਟਕ ਪਾ: ੧੦)

੧੨. ਕਾਹੇ ਕੋ ਡਿੰਭ ਕਰੈ ਮਨ ਮੂਰਖ
ਡਿੰਭ ਕਰੇ ਅਪਣੀ ਪਤ ਖ੍ਵੈ ਹੈਂ।
ਕਾਹੇ ਕੋ ਲੋਗ ਠਗੈਂ ਠਗ ਲੋਗਨ
ਲੋਕ ਗਯੋ ਪਰਲੋਕ ਗਵੈ ਹੈਂ।
ਦੀਨ ਦਯਾਲ ਕੀ ਠੌਰ ਜਹਾਂ
ਤਿਹ ਠੌਰ ਬਿਖੈ ਤੋਹਿ ਠੌਰ ਨ ਐ ਹੈਂ।
ਚੇਤ ਰੇ ਚੇਤ ਅਚੇਤ ਮਹਾਂ ਜੜ੍ਹ
ਭੇਖ ਕੇ ਕੀਨੇ ਅਲੇਖ ਨ ਪੈ ਹੈਂ।

(੩੩ ਸਵਯੇ ਪਾ: ੧੦)

੧੩. ਆਂਖਨ ਭੀਤਰ ਤੇਲ ਕੋ ਡਾਰ
ਸੁ ਲੋਗਨ ਨੀਰ ਬਹਾਯ ਦਿਖਾਵੈ ।
ਜੋ ਧਨਵਾਨ ਲਖੈਂ ਨਿਜ ਸੇਵਕ
ਤਾਹਿ ਪਰੋਸ ਪ੍ਰਸਾਦਿ ਜਮਾਵੈ ।
ਜੋ ਧਨ ਹੀਨ ਲਖੈਂ ਤਿਹ ਦੇਤ ਨਾ
ਮਾਗਨ ਜਾਤ ਮੁਖੈਂ ਨ ਦਿਖਾਵੈ ।
ਲੂਟਤ ਹੈ ਪਸੁ ਲੋਗਨ ਕੋ
ਕਬਹੂ ਨ ਪਰਮੇਸਰ ਕੇ ਗੁਨ ਗਾਵੈ ।
(੩੩ ਸਵਯੇ ਪਾ: ੧੦)

੧੪. ਜੇ ਜੇ ਭੇਖ ਸੁ ਤਨ ਮੈ ਧਾਰੈ ।
ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੈ ।
ਸਮਝ ਲੇਹੁ ਸਭ ਜਨ ਮਨ ਮਾਹੀ ।
ਡਿੰਭਨ ਮੈ ਪਰਮੇਸਰ ਨਾਹੀ ।
ਜੇ ਜੇ ਕਰਮ ਕਰ ਡਿੰਭ ਦਿਖਾਹੀ ।
ਤਿਨ ਪ੍ਰਭ ਲੋਗਨ ਮੋ ਗਤਿ ਨਾਹੀ ।
ਜੀਵਤ ਚਲਤ ਜਗਤ ਕੇ ਕਾਜਾ ।
ਸੁਆਂਗ ਦੇਖ ਕਰ ਪੂਜਤ ਰਾਜਾ ।
ਸੁਆਂਗਨ ਮੈਂ ਪ੍ਰਮੇਸ਼ਰ ਨਾਹੀਂ ।
ਖੋਜ ਫਿਰੇ ਸਭ ਹੀ ਕੋ ਕਾਹੀ ।
ਅਪਨੋ ਮਨ ਕਰ ਮੋ ਜਿਹ ਆਨਾ ।
ਪਾਰਬ੍ਰਹਮ ਕੋ ਤਿਨੀ ਪਛਾਨਾ ।
(ਬਚਿਤ੍ਰ ਨਾਟਕ ਪਾ: ੧੦)

੧੫. 'ਆਂਖ ਮੂੰਦ ਕੋਊ ਡਿੰਭ ਦਿਖਾਵੈ ।

ਆਂਧਰ ਕੀ ਪਦਵੀ ਕਹ ਪਾਵੈ ।
ਆਂਖ ਮੀਚ ਮਗੁ ਸੂਝ ਨ ਜਾਈ ।
ਤਾਹਿ ਅਨੰਤ ਮਿਲੈ ਕਿਮ ਭਾਈ ।

(ਬਚਿਤ੍ਰ ਨਾਟਕ ਪਾ: ੧੦)

੧੬. ਪੂਛਤ ਪਥਕਿ ਤਿਹ ਮਾਰਗਿ ਨ ਧਾਰੈ ਪਗਿ
ਪ੍ਰੀਤਮ ਕੈ ਦੇਸ ਕੈਸੇ ਬਾਤਨ ਸੇ ਜਾਈਐ ।
ਪੂਛਤ ਹੈ ਬੈਦੁ ਖਾਤ ਅਉਖਧਿ ਨ ਸੰਜਮ ਸੈ
ਕੈਸੇ ਮਿਟੈ ਰੋਗ ਸੁਖ ਸਹਿਜ ਸਮਾਈਐ ।
ਪੂਛਤ ਹੈ ਸੁਹਾਗਨ ਕਰਮਿ ਹੈ ਦੁਹਾਗਨਿ ਕੇ
ਰਿਦੈ ਬਿਭਚਾਰ ਕਤ ਸੇਜਾ ਬੁਲਾਈਐ ।
ਗਾਏ ਸੁਨੇ ਆਖੇਂ ਮੀਚੈ ਪਾਈਐ ਨ ਪਰਮ ਪਦ
ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ ।

(ਕਬਿਤ ਸਵਯੇ ਭਾ: ਗੁਰਦਾਸ ਜੀ)

੧੭. ਧਯਾਨ ਲਗਾਯ ਠਗਯੋ ਸਭ ਲੋਗਨ
ਸੀਸ ਜਟਾ ਨਖ ਹਾਥ ਬਢਾਯੋ ।
ਲਾਯ ਬਿਭੂਤ ਫਿਰਯੋ ਮੁਖ ਊਪਰ
ਦੇਵ ਅਦੇਵ ਸਭੈ ਡਹਿਕਾਯੋ ।
ਲੋਭ ਕੇ ਲਾਗ ਫਿਰਯੋ ਘਰ ਹੀ ਘਰ
ਜੋਗ ਕੇ ਨਯਾਸ਼ ਸਭੈ ਬਿਸਰਾਯੋ ।
ਲਾਜ ਗਈ ਕਛੁ ਕਾਜ ਸਰਯੋ ਨਹਿ
ਪ੍ਰੇਮ ਬਿਨਾ ਪ੍ਰਭੁ ਪਾਨ ਨ ਆਯੋ ।

(੩੩ ਸਵਯੇ ਪਾ: ੧੦)

# ਮਾਨਸ ਜਨਮ

## ਕਹੁ ਨਾਨਕ ਸੁਨਰੇ ਮਨਾ ਦੁਰਲਭ ਮਾਨੁਖ ਦੇਹ ॥

੧. ਫਿਰਤ ਫਿਰਤ ਬਹੁਤੇ ਜੁਗ ਹਾਰਿਓ
ਮਾਨਸ ਦੇਹ ਲਈ।
ਨਾਨਕ ਕਹਤ ਮਿਲਨ ਕੀ ਬਰੀਆ
ਸਿਮਰਤ ਕਹਾ ਨਹੀ।

(ਸੋਰਠ ਮ: ੯)

੨. ਬਹੁਤੁ ਜਨਮ ਭਰਮਤ ਹੈ ਹਾਰਿਓ
ਅਸਥਿਰ ਮਤਿ ਨਹੀ ਪਾਈ।
ਮਾਨਸ ਦੇਹ ਪਾਇ ਪਦ ਹਰਿ ਭਜੁ
ਨਾਨਕ ਬਾਤ ਬਤਾਈ।

(ਸੋਰਠ ਮ: ੯)

੩. ਲਖ ਚਉਰਾਸੀਹ ਜੋਨਿ ਸਬਾਈ
ਮਾਣਸ ਕਉ ਪ੍ਰਭੁ ਦੀਈ ਵਡਿਆਈ।
ਇਸੁ ਪਉੜੀ ਤੇ ਜੋ ਨਰ ਚੂਕੇ
ਸੋ ਆਇ ਜਾਇ ਦੁਖੁ ਪਾਇਦਾ।

(ਮਾਰੂ ਸੋਲਹੇ ਮ: ੫)

੪. ਸਭ ਮੋਹ ਮਾਇਆ ਸ੍ਰੀਰੁ ਹਰਿ ਕੀਆ
ਵਿਚ ਦੇਹੀ ਮਾਨੁਖ ਭਗਤਿ ਕਰਾਈ।

(ਸੂਹੀ ਮ: ੪)

੫. ਕਬੀਰ ਮਾਨਸ ਜਨਮੁ ਦੁਲੰਭੁ ਹੈ
ਹੋਇ ਨ ਬਾਰੈ ਬਾਰ ।
ਜਿਉ ਬਨ ਫਲ ਪਾਕੇ ਭੁਇ ਗਿਰਹਿ
ਬਹੁਰਿ ਨ ਲਾਗਹਿ ਡਾਰ ।

(ਸਲੋਕ ਕਬੀਰ ਜੀ)

੬. ਮਾਨਸ ਦੇਹ ਬਹੁਰਿ ਨਹ ਪਾਵੈ
ਕਛੂ ਉਪਾਉ ਮੁਕਤਿ ਕਾ ਕਰੁ ਰੇ ।

(ਗਉੜੀ ਕਬੀਰ ਜੀ)

੭. ਫਫਾ ਫਿਰਤ ਫਿਰਤ ਤੂ ਆਇਆ ।
ਦੁਰਲਭ ਦੇਹ ਕਲਿਜੁਗ ਮਹਿ ਪਾਇਆ ।
ਫਿਰਿ ਇਆ ਅਉਸਰੁ ਚਰੈ ਨ ਹਾਥਾ ।
ਨਾਮੁ ਜਪਹੁ ਤਉ ਕਟੀਐ ਫਾਸਾ ।

(ਗਉੜੀ ਬਾਵਨ ਅਖਰੀ ਮ: ੫)

੮. ਅਵਰ ਜੋਨ ਤੇਰੀ ਪਨਿਹਾਰੀ
ਇਸ ਧਰਤੀ ਮਹਿ ਤੇਰੀ ਸਿਕਦਾਰੀ ।

(ਆਸਾ ਮ: ੫)

੯. ਰੈਣੁ ਗਵਾਈ ਸੋਇਕੈ ਦਿਵਸੁ ਗਵਾਇਆ ਖਾਇ ।
ਹੀਰੇ ਜੈਸਾ ਜਨਮ ਹੈ ਕਉਡੀ ਬਦਲੇ ਜਾਇ ।

(ਗਉੜੀ ਮ: ੧)

੧੦. ਜਉ ਸੁਖ ਕਉ ਚਾਹੇ ਸਦਾ ਸਰਨਿ ਰਾਮ ਕੀ ਲੇਹਿ ।
ਕਹੁ ਨਾਨਕ ਸੁਨ ਰੇ ਮਨਾ ਦੁਰਲਭ ਮਾਨੁਖ ਦੇਹ ।

(ਸਲੋਕ ਮ: ੯)

੧੧. ਪ੍ਰਾਨੀ ਕਾਹੇ ਕਉ ਲੋਭਿ ਲਾਗੇ

ਰਤਨ ਜਨਮੁ ਖੋਇਆ ।
ਪੂਰਬ ਜਨਮਿ ਕਰਮ ਭੂਮਿ ਬੀਜੁ ਨਾਹੀ ਬੋਇਆ ।
(ਆਸਾ ਕਬੀਰ ਜੀ)

੧੨. ਭਈ ਪ੍ਰਾਪਤਿ ਮਾਨੁਖ ਦੇਹੁਰੀਆ ।
ਗੋਬਿੰਦ ਮਿਲਣ ਕੀ ਏਹ ਤੇਰੀ ਬਰੀਆ ।
ਅਵਰਿ ਕਾਜ ਤੇਰੈ ਕਿਤੈ ਨ ਕਾਮ ।
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ ।
(ਆਸਾ ਮ: ੫)

੧੩. ਕਈ ਜਨਮ ਭਏ ਕੀਟ ਪਤੰਗਾ ।
ਕਈ ਜਨਮ ਗਜ ਮੀਨੁ ਕੁਰੰਗਾ ।
ਕਈ ਜਨਮ ਪੰਖੀ ਸਰਪ ਹੋਇਓ ।
ਕਈ ਜਨਮ ਹੈਵਰ ਬ੍ਰਿਖ ਜੋਇਓ ।
ਮਿਲੁ ਜਗਦੀਸ ਮਿਲਨ ਕੀ ਬਰੀਆ ।
ਚਿਰੰਕਾਲ ਏਹ ਦੇਹ ਸੰਜਰੀਆ ।
(ਗਉੜੀ ਮ: ੫)

੧੪. ਸਾਧੋ ਗੋਬਿੰਦ ਕੇ ਗੁਨ ਗਾਵਉ ।
ਮਾਨਸ ਜਨਮੁ ਅਮੋਲਕੁ ਪਾਇਆ
ਬ੍ਰਿਥਾ ਕਾਹਿ ਗਵਾਵਉ ।
(ਗਉੜੀ ਮ: ੯)

੧੫. ਦੁਰਲਭ ਦੇਹ ਪਾਇ ਮਾਨਸ ਕੀ
ਬਿਰਥਾ ਜਨਮੁ ਸਿਰਾਵੈ ।
ਮਾਇਆ ਮੋਹ ਮਹਾਂ ਸੰਕਟ ਬਨਿ
ਤਾਸਿਉ ਰੁਚ ਉਪਜਾਵੈ । (ਗਉੜੀ ਮ:੯)

੧੬. ਦੁਲਭ ਜਨਮੁ ਚਿਰੰਕਾਲ ਪਾਇਓ
ਜਾਤਉ ਕਉਡੀ ਬਦਲਹਾ।
ਕਾਥੂਰੀ ਕੋ ਗਾਹਕੁ ਆਇਓ
ਲਾਦਿਓ ਕਾਲਰ ਬਿਰਖ ਜਿਵਹਾ।
ਆਇਓ ਲਾਭੁ ਲਾਭਨ ਕੈ ਤਾਈ
ਮੋਹਨਿ ਠਾਗਉਰੀ ਸਿਉ ਉਲਝਪਹਾ।
ਕਾਚ ਬਾਦਰੈ ਲਾਲੁ ਖੋਈ ਹੈ
ਫਿਰਿ ਇਹੁ ਅਉਸਰੁ ਕਦਿ ਲਹਾ।

(ਸਾਰੰਗ ਮ: ੫)

੧੭. ਗੁਰ ਸੇਵਾ ਤੇ ਭਗਤਿ ਕਮਾਈ।
ਤਬ ਇਹ ਮਾਨਸ ਦੇਹੀ ਪਾਈ।
ਇਸ ਦੇਹੀ ਕਉ ਸਿਮਰਹਿ ਦੇਵ।
ਸੋ ਦੇਹੀ ਭਜੁ ਹਰਿ ਕੀ ਸੇਵ।
ਭਜਹੁ ਗੋਬਿੰਦ ਭੂਲ ਮਤ ਜਾਹੁ।
ਮਾਨਸ ਜਨਮ ਕਾ ਏਹੀ ਲਾਹੁ।

(ਭੈਰਉ ਕਬੀਰ ਜੀ)

ਅ

੧੮. ਕਲਿਜੁਗ ਕੀ ਸੁਨ ਸਾਧਨਾ
ਕਰਮ ਕਿਰਤ ਕੀ ਚਲੈ ਨ ਕਾਈ।
ਬਿਨਾ ਭਜਨ ਭਗਵਾਨ ਕੇ
ਭਾਉ ਭਗਤਿ ਬਿਨ ਠੌਰ ਨ ਠਾਈ।

ਲਹੈ ਕਮਾਣਾ ਏਤ ਜੁਗ
ਪਿਛਲੀ ਜੁਗੀ ਕਰੀ ਕਮਾਈ।
ਪਾਇਆ ਮਾਨਸ ਦੇਹ ਕੌ
ਐਥੋਂ ਚੁਕਿਆ ਠੌਰ ਨ ਠਾਈ।
(ਵਾਰਾਂ ਭਾਈ ਗੁਰਦਾਸ ਜੀ)

੨੯. ਖੁਲੇ ਸੈ ਬੰਧਨ ਬਿਖੈ ਭਲੋ ਹੈ ਸੀਚਾਨੋ ਜਾਤੇ
ਜੀਵ ਘਾਤ ਕਰੇ ਨ ਬਿਕਾਰ ਹੋਇ ਆਵਈ।
ਖੁਲੇ ਸੇ ਬੰਧਨ ਵਿਖੈ ਚਕਈ ਭਲੀ ਜਾਤੇ
ਰਾਮ ਰੇਖ ਮੇਟਿ ਨਿਸਿ ਪ੍ਰਿਯ ਸੰਗ ਪਾਵਈ।
ਖੁਲੇ ਸੇ ਬੰਧਨ ਵਿਖੈ ਭਲੋ ਹੈ ਸੂਆ ਪਰਸਿਧ
ਸੁਨਿ ਉਪਦੇਸ ਰਾਮ ਨਾਮ ਲਿਵ ਲਾਵਈ।
ਮੋਖ ਪਦਵੀ ਮੈ ਤੈਸੇ ਮਾਨਸ ਜਨਮ ਭਲੋ
ਗੁਰਮੁਖਿ ਹੋਇ ਸਾਧ ਸੰਗਿ ਪ੍ਰਭ ਧਿਆਵਈ।
(ਕਬਿਤ ਸਵਯੇ ਭ: ਗੁਰਦਾਸ ਜੀ)

੩੦. ਅਸਨ ਬਸਨ ਸੰਗਿ ਲੀਨੇ ਅਉ ਬਚਨ ਕੀਨੇ
ਜਨਮਿ ਲੈ ਸਾਧ ਸੰਗਿ ਸ੍ਰੀ ਗੁਰ ਅਰਾਧਿ ਹੈ।
ਈਹਾਂ ਆਏ ਦਾਤਾ ਬਿਸਰਾਏ ਦਾਸੀ ਲਪਟਾਏ
ਪੰਚ ਦੂਤ ਭੂਤ ਭ੍ਰਮਤ ਅਸਾਧਿ ਹੈ।
ਸਾਚ ਮਰਨੋ ਬਿਸਾਰ ਜੀਵਨ ਮਿਥਿਆ ਸੰਸਾਰ
ਸਮਝੈ ਨ ਜੀਤ ਹਾਰ ਸੁਪਰ ਸਮਾਧਿ ਹੈ।
ਅਉਸਰ ਹੋਇ ਹੈ ਬਤੀਤ ਲੀਜੀਏ ਜਨਮ ਜੀਤ
ਕੀਜੀਐ ਸਾਧ ਸੰਗਿ ਪ੍ਰੀਤਿ ਅਗਮ ਅਗਾਧ ਹੈ।
(ਕਬਿਤ ਸਵਯੇ ਭਾਈ ਗੁਰਦਾਸਜੀ)

੯. ਸਭ ਸਰੀਰ ਅਕਾਰਥੇ ਅਤਿ ਪਵਿਤ੍ਰ ਸੁ ਮਾਣਸੁ ਦੇਹੀ।
ਬਹੁ ਬਿੰਜਨ ਮਿਸ਼ਟਾਨ ਪਾਨ ਹੁਇ
ਮਲ ਮੂਤ੍ਰ ਕਸੂਤ੍ਰ ਇਵੇਹੀ।
ਪਾਟ ਪਟੰਬਰ ਵਿਗੜਦੇ ਪਾਨ ਕਪੂਰ ਕੁਸੰਗ ਸਨੇਹੀ।
ਚੋਆ ਚੰਦਨ ਅਰਗਜਾ ਹੋਇ ਦੁਰਗੰਧ ਸੁਗੰਧ ਹੁਰੇਹੀ।
ਰਾਜੇ ਰਾਜ ਕਮਾਵੰਦੇ ਪਾਤਸ਼ਾਹ ਖਹਿ ਮੂਏ ਸਭੇਹੀ।
ਸਾਧ ਸੰਗਤਿ ਗੁਰ ਸ਼ਬਦ ਵਿਣੁ
ਨਿਹਫਲ ਮਾਨਸ ਦੇਹ ਅਵੇਹੀ।
ਚਰਨ ਸਰਨ ਮਸਕੀਨੀ ਜੇਹੀ।

(ਵਾਰਾਂ ਭਾਈ ਗੁਰਦਾਸ ਜੀ)

੧੦. ਲਖ ਚਉਰਾਸੀਹ ਜੂਨਿ ਵਿਚ
ਉਤਮ ਜੂਨਿ ਸੁ ਮਾਣਸ ਦੇਹੀ।
ਅਖੀਂ ਦੇਖੈ ਨਦਰ ਕਰ ਜਿਹਬਾ ਬੋਲੈ ਬਚਨ ਬਿਦੇਹੀ।
ਕੰਨੀ ਸੁਣਦਾ ਸੁਰਤਿ ਕਰ ਵਾਤ ਲੈ ਨਕ ਸਾਸ ਸਨੇਹੀ।
ਹਥੀਂ ਕਿਰਤ ਕਮਾਵਣੀ ਪੈਰੀ ਚਲਣ ਜੋਤ ਇਵੇਹੀ।
ਗੁਰਮੁਖ ਜਨਮ ਸਕਾਰਥਾ
ਮਨਮੁਖ ਮੂਰਤ ਮਤਿ ਕਿਨੇਹੀ।
ਕਰਤਾ ਪੁਰਖ ਵਿਸਾਰਕੈ
ਮਾਣਸ ਦੀ ਮਨ ਆਸ ਧਰੇਹੀ।
ਪਸੂ ਪਰੇਤਹੁੰ ਬੁਰੀ ਬੁਰੇਹੀ।

(ਵਾਰਾਂ ਭਾਈ ਗੁਰਦਾਸ ਜੀ)

੨੧. ਮਾਨਸ ਜਨਮ ਦੁਲੰਭ ਹੈ
ਜੁਗਹ ਜੁਗੀਤਰ ਆਵੈ ਵਾਰੀ ।
ਉਤਮ ਜਨਮ ਦੁਲੰਭ ਹੈ
ਇਕ ਵਾਕੀ ਕੋੜਮਾ ਵਿਚਾਰੀ ।
ਦੇਹ ਅਰੋਗ ਦੁਲੰਭ ਹੈ
ਭਾਗਠ ਮਾਤ ਪਿਤਾ ਹਿਤਕਾਰੀ ।
ਸਾਧੂ ਸੰਗ ਦੁਲੰਭ ਹੈ
ਗੁਰਮੁਖਿ ਸੁਖ ਫਲ ਭਗਤਿ ਪਿਆਰੀ ।
ਫਾਥਾ ਮਾਇਆ ਮਹਾ ਜਾਲ
ਪੰਚ ਦੂਤ ਜਮਕਾਲ ਸੁਭਾਰੀ ।
ਜਿਉ ਕਰ ਸਹਾ ਵਹੀਰ ਵਿਚ
ਪਰ ਹੱਥ ਪਾਸਾ ਪਉਛਕਿ ਸਾਰੀ ।
ਦੂਜੇ ਭਾਇ ਕੁਦਾਇ ਅੜ
ਜਮ ਜੰਦਾਰ ਸਾਰ ਸਿਰ ਮਾਰੀ ।
ਆਵੈ ਜਾਇ ਭਵਾਈਐ
ਭਵਜਲ ਅੰਦਰ ਹੋਇ ਖੁਆਰੀ ।
ਹਾਰੈ ਜਨਮ ਅਮੋਲ ਜੁਆਰੀ ।

(ਵਾਰਾਂ ਭਾਈ ਗੁਰਦਾਸ ਜੀ)

# ਮਾਇਆ

## ਬਾਬਾ ਮਾਇਆ ਸਾਥਿ ਨ ਹੋਇ ॥

੧. ਮਾਇਆ ਸਾਥਿ ਨ ਚਲਈ ਕਿਆ ਲਪਟਾਵਹਿ ਅੰਧ।
ਗੁਰ ਕੇ ਚਰਣ ਧਿਆਇ ਤੂ ਤੂਟਹਿ ਮਾਇਆ ਬੰਧ।

(ਮਾਰੂ ਕੀ ਵਾਰ ਮ: ੫)

੨. ਮਾਇਆ ਸੰਚਿ ਰਾਜੇ ਅਹੰਕਾਰੀ।
ਮਾਇਆ ਸਾਥਿ ਨ ਚਲੈ ਪਿਆਰੀ।
ਮਾਇਆ ਮਮਤਾ ਹੈ ਬਹੁ ਰੰਗੀ।
ਬਿਨੁ ਨਾਵੈ ਕੋ ਸਾਥਿ ਨ ਸੰਗੀ।

(ਪ੍ਰਭਾਤੀ ਮ: ੫)

੩. ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ'
ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ।

(ਦਖਣੀ ਓਅੰਕਾਰ ਰਾਮਕਲੀ ਮ: ੧)

੪. ਕਾਚਾ ਧਨੁ ਸੰਚਹਿ ਮੂਰਖ ਗਾਵਾਰ।
ਮਨਮੁਖ ਭੂਲੇ ਅੰਧ ਗਾਵਾਰ।
ਬਿਖਿਆ ਕੈ ਧਨਿ ਸਦਾ ਦੁਖੁ ਹੋਇ।
ਨ ਸਾਥਿ ਜਾਇ ਨ ਪ੍ਰਾਪਤਿ ਹੋਇ।
ਸਾਚਾ ਧਨੁ ਗੁਰਮਤੀ ਪਾਏ।

ਕਾਚਾ ਧਨੁ ਫੁਨਿ ਆਵੈ ਜਾਇ।

(ਧਨਾਸਰੀ ਮ: ੩)

੫. ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ।
ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ।

(ਸੂਹੀ ਕੀ ਵਾਰ ਮ: ੨)

੬. ਕਰਿ ਕਰਿ ਪਾਪ ਦਰਬੁ ਕੀਆ ਵਰਤਣ ਕੈ ਤਾਈ।
ਮਾਟੀ ਸਿਉ ਮਾਟੀ ਰਲੀ ਨਾਗਾ ਉਠਿ ਜਾਈ।

(ਬਿਲਾਵਲ ਮ: ੫)

੭. ਭੂਪਤਿ ਹੋਇਕੈ ਰਾਜੁ ਕਮਾਇਆ।
ਕਰਿ ਕਰਿ ਅਨਰਥ ਵਿਹਾਝੀ ਮਾਇਆ।
ਸੰਚਤ ਸੰਚਤ ਥੈਲੀ ਕੀਨੀ।
ਪ੍ਰਭ ਉਸਤੇ ਡਾਰਿਅਵਰ ਕਉਦੀਨੀ।

(ਆਸਾ ਮ: ੫)

੮. ਸਿੰਚਹਿ ਦਰਬੁ ਦੇਹ ਦੁਖੁ ਲੋਗ।
ਤੇਰੈ ਕਾਜਿ ਨ ਅਵਰਾ ਜੋਗੁ।
ਕਰਿ ਅਹੰਕਾਰੁ ਹੋਇ ਵਰਤਹਿ ਅੰਧ।
ਜਮ ਕੀ ਜੇਵੜੀ ਤੂ ਆਗੈ ਬੰਧ ॥੧॥
ਛਾਡਿ ਵਡਾਣੀ ਤਾਤਿ ਮੂੜੇ। ਈਹਾ ਬਸਨਾ ਰਾਤਿ ਮੂੜੇ
ਮਾਇਆ ਕੇ ਮਾਤੇ ਤੈ ਉਠਿ ਚਲਨਾ।
ਰਾਚਿ ਰਹਿਓ ਤੂ ਸੰਗਿ ਸੁਪਨਾ।

(ਰਾਮਕਲੀ ਮ: ੫)

੯. ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤ ਜੁੋਆਨੀ।
ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈਆਨੀ।
ਆਗੈ ਦਰਗਹ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ।
(ਆਸਾ ਮ: ੫)

੧੦. ਮੇਰੀ ਮੇਰੀ ਕਿਆ ਕਰਹਿ ਜਿਨ ਦੀਆ ਸੋ ਪ੍ਰਭੁ ਲੋੜਿ।
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ।

੧੧. ਗਹੁ ਕਰਿ ਪਕੜੀ ਨ ਆਈ ਹਾਥਿ।
ਪ੍ਰੀਤਿ ਕਰੀ ਚਾਲੀ ਨਹੀ ਸਾਥਿ।
ਕਹੁ ਨਾਨਕ ਜਉ ਤਿਆਗਿ ਦਈ।
ਤਬ ਉਹ ਚਰਣੀ ਆਇ ਪਈ।
(ਰਾਮਕਲੀ ਮ: ੫)

੧੨. ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ।
ਚਲਦਿਆ ਨਾਲ ਨ ਚਲਈ ਸਭੁ ਝੂਠੁ ਦਰਬ ਲਖਾ।
(ਮਾਰੂ ਮ: ੩)

੧੩. ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ।
ਸੰਤ ਸੰਗਿ ਸਿਮਰਤ ਰਹੁ ਇਹੈ ਤੁਹਾਰੈ ਕਾਜ।
(ਗਉੜੀ ਬਾਵਨ ਅਖਰੀ ਮ: ੫)

੧੪. ਕਰਿ ਕਰਿ ਅਨਰਥ ਬਿਹਾਝੀ ਸੰਪੈ
ਸੁਇਨਾ ਰੂਪਾ ਦਾਮਾ।
ਭਾੜੀ ਕਉ ਓਹੁ ਭਾੜਾ ਮਿਲਿਆ
ਹੋਰੁ ਸਗਲ ਭਇਓ ਬਿਰਾਨਾ।
ਹੈਵਰ ਗੈਵਰ ਰਥ ਸੰਬਾਹੇ ਗਹੁ ਕਰਿ ਕੀਨੇ ਮੇਰੇ।

ਜਬ ਤੇ ਹੋਈ ਲਾਮੀ ਧਾਈ ਚਲਹਿ ਨਾਹੀ ਇਕ ਪੈਰੈ।
(ਗੂਜਰੀ ਮ: ੫)

੧੫. ਸੋਭਾ ਰਾਜ ਬਿਭੈ ਵਡਿਆਈ।
ਅੰਤਿ ਨ ਕਾਹੂ ਸੰਗਿ ਸਹਾਈ।
ਪੁਤ੍ਰ ਕਲਤ੍ਰ ਲਛਮੀ ਮਾਇਆ।
ਇਨ ਤੇ ਕਹਹੁ ਕਵਨੈ ਸੁਖੁ ਪਾਇਆ।
(ਧਨਾਸਰੀ ਕਬੀਰ ਜੀ)

੧੬. ਮੁਕਤਿ ਮਾਲ ਕਨਕ ਲਾਲ ਹੀਰਾ
ਮਨ ਰੰਜਨ ਕੀ ਮਾਇਆ।
ਹਾਹਾ ਕਰਤ ਬਿਹਾਨੀ ਅਵਧਹਿ
ਤਾਮਹਿ ਸੰਤੋਖੁ ਨ ਪਾਇਆ।
ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ।
ਸੰਗਿ ਨ ਚਾਲਿਓ ਇਨ ਮਹਿ ਕਛੂਐ
ਊਠਿ ਸਿਧਾਇਓ ਨਾਂਗਾ।
(ਜੈਤਸਰੀ ਮ: ੫)

੧੭. ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ।
ਅਢੁ ਨ ਲਹਦੜੋ ਮੁਲੁ
ਨਾਨਕ ਸਾਥਿ ਨ ਜੁਲਈ ਮਾਇਆ।
(ਜੈਤਸਰੀ ਕੀ ਵਾਰ ਮ: ੫)

੧੮. ਚਲਦਿਆਂ ਨਾਲਿ ਨ ਚਲੈ ਸੋ ਕਿਉ ਸੰਜੀਐ।
ਤਿਸਕਾ ਕਹੁ ਕਿਆ ਜਤਨ ਜਿਸਤੇ ਵੰਜੀਐ।
(ਜੈਤਸਰੀ ਕੀ ਵਾਰ ਮ: ੫)

੧੯. ਕਾਹੇ ਪੂਤ ਝਗਰਤ ਹਉ ਸੰਗਿ ਬਾਪ।
ਜਿਨ ਕੇ ਜਣੇ ਬਡੀਰੇ ਤੁਮ ਹਉ
ਤਿਨ ਸਿਉ ਝਗਰਤ ਪਾਪ ॥ ੧ ॥ ਰਹਾਉ ॥
ਜਿਸੁ ਧਨ ਕਾ ਤੁਮ ਗਰਬੁ ਕਰਤ ਹਉ
ਸੋ ਧਨੁ ਕਿਸਹਿ ਨ ਆਪ।
ਖਿਨ ਮਹਿ ਛੋਡਿ ਜਾਹਿ ਬਿਖਿਆ ਰਸੁ
ਤਉ ਲਾਗੈ ਪਛਤਾਪੁ।

(ਸਾਰੰਗ ਮ: ੪)

੨੦. ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤ।
ਰਾਵਨ ਹੂੰ ਤੇ ਅਧਿਕ ਛਤ੍ਰਪਤਿ
ਖਿਨ ਮਹਿ ਗਏ ਬਿਲਾਤ।

(ਸਾਰੰਗ ਕਬੀਰ ਜੀ)

੨੧. ਏਕੈ ਸੂਮੁ ਕਰਿ ਗਾਡੀ ਗਡ ਹੈ।
ਏਕਹਿ ਸੁਪਨੈ ਦਾਮੁ ਨ ਛਡਿ ਹੈ।
ਰਾਜ ਕਮਾਇ ਕਰੀ ਜਿਨਿ ਥੈਲੀ
ਤਾਕੈ ਸੰਗਿ ਨ ਚੰਚਲਿ ਚਲੀਆ।
ਏਕਹਿ ਪ੍ਰਾਣ ਪਿੰਡ ਤੇ ਪਿਆਰੀ।
ਏਕ ਸੰਚੀ ਤਜਿ ਬਾਪ ਮਹਤਾਰੀ।
ਸੁਤ ਮੀਤ ਭ੍ਰਾਤ ਤੇ ਗੁਹਜੀ
ਤਾਕੇ ਨਿਕਟਿ ਨ ਹੋਈ ਖਲੀਆ।

(ਸਾਰੰਗ ਮ: ੪)

(ਅ)

੨੨. ਜੈਸੇ ਮਧੁ ਮਾਖੀ ਸੀਚਿ ਸੀਚਿਕੈ ਇਕਤ੍ਰ ਕਰੈ
ਹਰੈ ਮਧੁ ਆਇ ਤਾਕੇ ਮੁਖ ਛਾਰੁ ਡਾਰਿ ਕੈ ।
ਜੈਸੇ ਬਛ ਹੇਤ ਗਊ ਸੰਚਤ ਹੈ ਖੀਰੁ ਤਾਹਿ
ਲੇਤ ਹੈ ਅਹੀਰੁ ਦੁਹਿ ਬਛਰੇ ਬਿਡਾਰਿਕੈ ।
ਜੈਸੇ ਧਰ ਖੋਦਿ ਖੋਦਿ ਕਰ ਬਿਲ ਸਾਜੈ ਮੂਸਾ
ਪੈਸਤ ਸਰਪੁ ਧਾਇ ਖਾਇ ਤਾਹਿ ਮਾਰਕੈ ।
ਤੈਸੇ ਕੋਟ ਪਾਪ ਕਰਿ ਮਾਇਆ ਜੋਰਿ ਜੋਰਿ ਮੂੜ੍ਹ
ਅੰਤਿ ਕਾਲ ਛਾਡਿ ਚਲੈ ਦੋਨੋ ਕਰ ਝਾਰਿਕੈ ।

---

# ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ॥

੧. ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ।
ਲੋਭਿ ਵਿਆਪੀ ਝੂਠੀ ਦੁਨੀਆ ।
ਮੇਰੀ ਮੇਰੀ ਕਰਿਕੈ ਸੰਚੀ
ਅੰਤ ਕੀ ਬਾਰ ਸਗਲ ਲੇ ਛਲੀਆ ।

(ਮਾਰੂ ਮ: ੫)

੨. ਜਲ ਮਹਿ ਮੀਨ ਮਾਇਆ ਕੇ ਬੇਧੇ ।
ਦੀਪਕ ਪਤੰਗ ਮਾਇਆ ਕੇ ਛੇਦੇ ।
ਕਾਮ ਮਾਇਆ ਕੁੰਚਰ ਕਉ ਬਿਆਪੈ ।
ਭੁਇੰਗਮ ਭ੍ਰਿੰਗ ਮਾਇਆ ਮਹਿ ਖਾਪੈ ।
ਮਾਇਆ ਐਸੀ ਮੋਹਨੀ ਭਾਈ ।
ਜੇਤੇ ਜੀਅ ਤੇਤੇ ਡਹਕਾਈ ।

(ਭੈਰਉ ਕਬੀਰ ਜੀ)

੩. ਮਾਇਆ ਮਨਹੁ ਨ ਵੀਸਰੈ ਮਾਗੈ ਦੰਮਾ ਦੰਮ ।
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮ ।

(ਮਾਰੂ ਵਾਰ ਮ: ੫)

੪. ਮਾਇਆ ਮੋਹਿ ਸਗਲ ਜਗੁ ਛਾਇਆ ।
ਕਾਮਣਿ ਦੇਖਿ ਕਾਮਿ ਲੋਭਾਇਆ ।
ਸੁਤ ਕੰਚਨ ਸਿਉ ਹੇਤੁ ਵਧਾਇਆ ।

ਸਭ ਕਿਛੁ ਅਪਨਾ ਇਕੁ ਰਾਮੁ ਪਰਾਇਆ ।

(ਪ੍ਰਭਾਤੀ ਮ: ੧)

੫. ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ।
ਇਸਕੀ ਸੇਵਾ ਜੋ ਕਰੇ ਤਿਸਹੀ ਕਉ ਫਿਰਿ ਖਾਇ ।

(ਗੂਜਰੀ ਕੀ ਵਾਰ ਮ: ੩)

੬. ਮਾਇਆ ਧਾਰੀ ਅਤਿ ਅੰਨਾ ਬੋਲਾ ।
ਸਬਦੁ ਨ ਸੁਣਈ ਬਹੁ ਰੋਲ ਘਚੋਲਾ ।

(ਗਉੜੀ ਕੀ ਵਾਰ ਮ: ੩)

੭. ਮਨਿ ਮਾਇਆ ਮੈ ਰਮਿ ਰਹਿਓ
ਨਿਕਸਤ ਨਾਹਿਨਿ ਮੀਤ ।
ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨਿ ਭੀਤ ।

(ਸਲੋਕ ਮ: ੯)

੮. ਮਾਈ ਮਾਇਆ ਛਲੁ ।
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ
ਗੋਬਿੰਦ ਭਜਨ ਬਿਨੁ ਹੜਕਾ ਜਲੁ ।

(ਟੋਡੀ ਮ: ੯)

੯. ਮਾਇਆ ਮਮਤਾ ਮੋਹਣੀ
ਜਿਨਿ ਵਿਣੁ ਦੰਤਾ ਜਗੁ ਖਾਇਆ ।
ਮਨਮੁਖ ਖਾਧੇ ਗੁਰਮੁਖਿ ਉਬਰੇ
ਜਿਨੀ ਸਚਿ ਨਾਮਿ ਚਿਤੁ ਲਾਇਆ ।

(ਸੋਰਠ ਕੀ ਵਾਰ ਮ: ੪)

੧੦. ਇਨਿ ਮਾਇਆ ਜਗਦੀਸ ਗੁਸਾਈ
ਤੁਮਰੇ ਚਰਨ ਬਿਸਾਰੇ ।
ਕਿੰਚਤ ਪ੍ਰੀਤਿ ਨ ਉਪਜੈ ਜਨ ਕਉ
ਜਨ ਕਹਾ ਕਰਹਿ ਬਿਚਾਰੇ ॥ ਰਹਾਉ ॥

**(ਬਿਲਾਵਲ ਕਬੀਰ ਜੀ)**

੧੧. ਜਿਨਿ ਕੀਨੇ ਵਸਿ ਅਪੁਨੈ ਤ੍ਰੈਗੁਣ
ਭਵਣ ਚਤੁਰ ਸੰਸਾਰਾ ।
ਜਗ ਇਸਨਾਨ ਤਾਪ ਥਾਨ ਖੰਡੇ
ਕਿਆ ਇਹ ਜੰਤੁ ਵਿਚਾਰਾ ।
ਪ੍ਰਭ ਕੀ ਓਟ ਗਹੀ ਤਉ ਛੂਟੋ ।
ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ
ਬਿਖੈ ਬਿਆਧਿ ਤਬ ਹੂਟੇ ॥੧॥ਰਹਾਉ ॥
ਨਹ ਸੁਣੀਐ ਨਹ ਮੁਖ ਤੇ ਬਕੀਐ
ਨਹ ਮੋਹੈ ਉਹ ਡੀਠੀ ।
ਐਸੀ ਠਗਉਰੀ ਪਾਇ ਭੁਲਾਵੈ
ਮਨ ਸਭ ਕੈ ਲਾਗੈ ਮੀਠੀ ।
ਮਾਇ ਬਾਪ ਪੂਤ ਹਿਤ ਭ੍ਰਾਤਾ
ਉਨਿ ਘਰਿ ਘਰਿ ਮੇਲਿਓ ਦੂਆ ।
ਕਿਸਹੀ ਵਾਧਿ ਘਾਟਿ ਕਿਸਹੀ ਪਹਿ
ਸਗਲੇ ਲਰਿ ਲਰਿ ਮੂਆ ।
ਹਉ ਬਲਿਹਾਰੀ ਸਤਿਗੁਰ ਅਪੁਨੇ
ਜਿਨਿ ਇਹੁ ਚਲਤੁ ਦਿਖਾਇਆ ।

ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ।

(ਧਨਾਸਰੀ ਮ: ੫)

੧੨. ਸਰਪਨੀ ਤੇ ਊਪਰਿ ਨਹੀ ਬਲੀਆ।
ਜਿਨਿ ਬ੍ਰਹਮਾ ਬਿਸਨੁ ਮਹਾ ਦੇਉ ਛਲੀਆ।

(ਆਸਾ ਕਬੀਰ ਜੀ)

੧੩. ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥
ਮਾਇਆ ਤ ਮੋਹਣੀ ਤਿਨੈ ਕੀਤੀ
ਜਿਨਿ ਠਗਉਲੀ ਪਾਇਆ।

(ਰਾਮਕਲੀ ਮ: ੩ ਅਨੰਦ)

੧੪. ਮਾਇਆ ਮੋਹਿ ਨਟਿ ਬਾਜੀ ਪਾਈ।
ਮਨਮੁਖ ਅੰਧ ਰਹੇ ਲਪਟਾਈ।
ਗੁਰਮੁਖਿ ਅਲਿਪਤਿ ਰਹੇ ਲਿਵਲਾਈ।

(ਗਉੜੀ ਮ: ੩)

੧੫. ਮਾਥੈ ਤ੍ਰਿਕੁਟਿ ਕਰੂਰ।
ਬੋਲੈ ਕਉੜਾ ਜਿਹਬਾ ਕੀ ਫੂੜਿ।
ਸਦਾ ਭੂਖੀ ਪਿਰੁ ਜਾਨੈ ਦੂਰਿ।
ਐਸੀ ਇਸਤ੍ਰੀ ਇਕੁ ਰਾਮਿ ਉਪਾਈ।
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥
੧ ॥ ਰਹਾਉ ॥
ਪਾਇ ਠਉਗਲੀ ਸਭੁ ਜਗੁ ਜੋਹਿਆ।
ਬ੍ਰਹਮਾ ਬਿਸਨੁ ਮਹਾ ਦੇਉ ਮੋਹਿਆ।
ਗੁਰਮੁਖਿ ਨਾਮਿ ਲਗੇ ਸੇ ਸੋਹਿਆ।

(ਆਸਾ ਮ: ੫)

੧੬. ਮਾਇਆ ਮੋਹਿ ਸੋਇ ਰਹੇ ਅਭਾਗੇ।
ਗੁਰਪ੍ਰਸਾਦਿ ਕੋ ਵਿਰਲਾ ਜਾਗੇ।

(ਆਸਾ ਮ: ੫)

੧੭. ਨਿਸਿਦਿਨ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ।
ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤ।

(ਸਲੋਕ ਮ: ੯)

੧੮. ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ।
ਕਹੁ ਨਾਨਕ ਬਿਨੁ ਹਰਿ ਭਜਨਿ
ਬਿਰਥਾ ਜਨਮੁ ਸਿਰਾਨ।

(ਸਲੋਕ ਮ: ੯)

੧੯. ਚਿਤਵਤ ਪਾਪ ਨ ਆਲਕੁ ਆਵੈ।
ਬੇਸੁਆ ਭਜਤ ਕਿਛੁ ਨਹ ਸਰਮਾਵੈ।
ਸਾਰੋ ਦਿਨਸੁ ਮਜੂਰੀ ਕਰੈ।
ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ।
ਮਾਇਆ ਲਗਿ ਭੂਲੋ ਸੰਸਾਰੁ।
ਆਪਿ ਭੁਲਾਇਆ ਭੁਲਾਵਣ ਹਾਰੈ
ਰਾਚਿ ਰਹਿਆ ਬਿਰਥਾ ਬਿਉਹਾਰ ॥੧॥ਰਹਾਉ ॥
ਪੇਖਤ ਮਾਇਆ ਰੰਗਿ ਬਿਹਾਇ।
ਗੜਬੜ ਕਰੈ ਕਉਡੀ ਰੰਗੁ ਲਾਇ।
ਅੰਧ ਬਿਉਹਾਰ ਬੰਧ ਮਨੁ ਧਾਵੈ।
ਕਰਣੈ ਹਾਰੁ ਨ ਜੀਅ ਮਹਿ ਆਵੈ।
ਕਰਤ ਕਰਤ ਇਵ ਹੀ ਦੁਖ਼ ਪਾਇਆ।

ਪੂਰਨ ਹੋਤ ਨ ਕਾਰਜ ਮਾਇਆ ।

(ਭੈਰਉ ਮ: ੫)

੨੦. ਇਨ ਸਿਉ ਪ੍ਰੀਤਿ ਕਰੀ ਘਨੇਰੀ ।
ਜਉ ਮਿਲੀਐ ਤਉ ਵਧੈ ਵਧੇਰੀ ।
ਗਲਿ ਚਮੜੀ ਜਉ ਛੋਡੈ ਨਾਹੀ ।
ਲਾਗਿ ਛੁਟੋ ਸਤਿਗੁਰ ਕੀ ਪਾਈ ।
ਜਗ ਮੋਹਨੀ ਹਮ ਤਿਆਗਿ ਗਵਾਈ ।
ਨਿਰਗੁਨੁ ਮਿਲਿਓ ਵਜੀ ਵਧਾਈ ।.੧ ॥ ਰਹਾਉ ॥
ਐਸੀ ਸੁੰਦਰਿ ਮਨ ਕਉ ਮੋਹੈ ।
ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ ।
ਮਨਿ ਤਨਿ ਲਾਗੈ ਹੋਇਕੈ ਮੀਠੀ ।
ਗੁਰਪ੍ਰਸਾਦਿ ਮੈਂ ਖੋਟੀ ਡੀਠੀ ।

(ਆਸਾ ਮ: ੫)

੨੧. ਕਉਡੀ ਬਦਲੈ ਤਿਆਗੈ ਰਤਨੁ ।
ਛੋਡਿ ਜਾਇ ਤਾਹੂ ਕਾ ਜਤਨੁ ।
ਸੋ ਸੰਚੈ ਜੋ ਹੋਛੀ ਬਾਤ ।
ਮਾਇਆ ਮੋਹਿਆ ਟੇਢਉ ਜਾਤ ।

(ਰਾਮਕਲੀ ਮ: ੫)

੨੨. ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ।
ਲੋਭਿ ਵਿਆਪੀ ਝੂਠੀ ਦੁਨੀਆ ।
ਮੇਰੀ ਮੇਰੀ ਕਰਿਕੈ ਸੰਚੀ
ਅੰਤ ਕੀ ਬਾਰ ਸਗਲ ਲੇ ਛਲੀਆ ।

(ਮਾਰੂ ਮ: ੫)

# ਕੀਰਤਨ

## ਸਾਧ ਸੰਗਿ ਨਾਨਕ ਬੁਧਿ ਪਾਈ
## ਹਰਿ ਕੀਰਤਨੁ ਆਧਾਰੋ ॥

੧. ਕਲਜੁਗ ਮਹਿ ਕੀਰਤਨੁ ਪਰਧਾਨਾ।
ਗੁਰਮੁਖਿ ਜਪੀਐ ਲਾਇ ਧਿਆਨਾ।
ਆਪਿ ਤਰੈ ਸਗਲੇ ਕੁਲ ਤਾਰੇ
ਹਰਿ ਦਰਗਹ ਪਤਿ ਸਿਉ ਜਾਇਦਾ।

(ਮਾਰੂ ਸੋਲਹੇ ਮ: ੫)

੨. ਜੈਸੋ ਗੁਰ ਉਪਦੇਸਿਆ ਮੈ ਤੈਸੋ ਕਹਿਆ ਪੁਕਾਰ।
ਨਾਨਕੁ ਕਹੈ ਸੁਨਿਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ।

(ਰਾਗ ਗਉੜੀ ਮਾਲਵਾ ਮ: ੫)

੩. ਸਾਧ ਸੰਗਿ ਹਰਿ ਕੀਰਤਨੁ ਗਾਈਐ।
ਇਹੁ ਅਸਥਾਨੁ ਗੁਰੂ ਤੇ ਪਾਈਐ।

(ਆਸਾ ਮ: ੫)

੪. ਰਾਜ ਲੀਲਾ ਤੇਰੋ ਨਾਮਿ ਬਨਾਈ।
ਜੋਗੁ ਬਨਿਆ ਤੇਰਾ ਕੀਰਤਨੁ ਗਾਈ।
ਸਰਬ ਸੁਖਾ ਬਨੇ ਤੇਰੇ ਓਲ੍ਹੈ
ਭਰਮ ਕੇ ਪਰਦੇ ਸਤਿਗੁਰ ਖੋਲ੍ਹੇ।

(ਆਸਾ ਮ: ੫)

੫. ਹਰਿ ਕੀਰਤਿ ਸਾਧ ਸੰਗਤਿ ਹੈ
ਸਿਰਿ ਕਰਮਨ ਕੈ ਕਰਮਾ।
ਕਹੁ ਨਾਨਕ ਤਿਸੁ ਭਇਓ ਪਰਾਪਤਿ
ਜਿਸੁ ਪੁਰਬ ਲਿਖੇ ਕਾ ਲਹਨਾ।
ਤੇਰੋ ਸੇਵਕੁ ਇਹ ਰੰਗਿ ਮਾਤਾ।
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ।

(ਸੋਰਠ ਮ: ੫)

੬. ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ।
ਤਿਸੁ ਜਨ ਦੂਖੁ ਨਿਕਟਿ ਨ ਆਵੈ।

(ਗਉੜੀ ਮ: ੫)

੭. ਜੇ ਕੋ ਅਪਨੇ ਠਾਕੁਰ ਭਾਵੈ।
ਕੋਟਿ ਮਧਿ ਏਹੁ ਕੀਰਤਨ ਗਾਵੈ।
ਸਾਧ ਸੰਗਤਿ ਕੀ ਜਾਵਉ ਟੇਕ।
ਕਹੁ ਨਾਨਕ ਤਿਸੁ ਕੀਰਤਨ ਏਕ।

(ਰਾਮਕਲੀ ਮ: ੫)

੮. ਕੀਰਤਨੁ ਨਿਰਮੋਲਕ ਹੀਰਾ। ਆਨੰਦ ਗੁਣੀ ਗਹੀਰਾ।
ਅਨਹਦ ਬਾਣੀ ਪੂੰਜੀ। ਸੰਤਨ ਹਥ ਰਾਖੀ ਕੂੰਜੀ।

(ਰਾਮਕਲੀ ਮ: ੫)

੯. ਮੁਕਤਿ ਭੁਗਤਿ ਜੁਗਤਿ ਤੇਰੀ ਸੇਵਾ
ਜਿਸੁ ਤੂੰ ਆਪਿ ਕਰਾਇਹਿ।

ਤਹਾ ਬੈਕੁੰਠੁ ਜਹ ਕੀਰਤਨੁ ਤੇਰਾ
ਤੂੰ ਆਪੇ ਸਰਧਾ ਲਾਇਹਿ ।

(ਸੂਹੀ ਮ: ੫)

੧੦. ਕਰਮ ਧਰਮ ਪਾਖੰਡ ਜੋ ਦੀਸਹਿ
ਤਿਨ ਜਮੁ ਜਗਾਤੀ ਲੂਟੈ ।
ਨਿਰਬਾਣ ਕੀਰਤਨ ਗਾਵਹੁਕਰਤੇ ਕਾ
ਨਿਮਖ ਸਿਮਰਤ ਜਿਤੁ ਛੂਟੈ ।

(ਸੂਹੀ ਮ: ੫)

੧੧. ਚਰਨ ਕਮਲ ਕਾ ਆਸਰਾ ਪ੍ਰਭ ਪੁਰਖ ਗੁਣਤਾਸੁ ।
ਕੀਰਤਨ ਨਾਮੁ ਸਿਮਰਤ ਰਹਉ
ਜਬ ਲਗੁ ਘਟਿ ਸਾਸੁ ।

(ਬਿਲਾਵਲੁ ਮ: ੫)

੧੨. ਰਮਣੰ ਕੇਵਲੰ ਕੀਰਤਨੰ ਸੁ ਧਰਮੰ ਦੇਹ ਧਾਰਣਹ ।
ਅੰਮ੍ਰਿਤ ਨਾਮ ਨਾਰਾਇਣ ਨਾਨਕ
ਪੀਵਤੰ ਸੰਤ ਨ ਤ੍ਰਿਪਤੇ ।

(ਸਲੋਕ ਸਹਸਕ੍ਰਿਤੀ)

੧੩. ਬੀਜ ਮੰਤ੍ਰੁ ਹਰਿ ਕੀਰਤਨ ਗਾਉ ।
ਆਗੈ ਮਿਲੀ ਨਿਥਾਵੇ ਥਾਉ ।
ਗੁਰ ਪੂਰੇ ਕੀ ਚਰਣੀ ਲਾਗੁ ।
ਜਨਮ ਜਨਮ ਕਾ ਸੋਇਆ ਜਾਗੁ ।

(ਗਾਮਕਲੀ ਮ: ੫)

੧੪. ਸਫਲੁ ਜਨਮੁ ਤਾਂਕਾ ਪਰਵਾਣ ।
ਪਾਰਬ੍ਰਹਮੁ ਨਿਕਟਿ ਕਰਿ ਜਾਣੁ ।

ਭਾਇ ਭਗਤਿ ਪ੍ਰਭ ਕੀਰਤਨ ਲਾਗੇ ।
ਜਨਮ ਜਨਮ ਕਾ ਸੋਇਆ ਜਾਗੇ ।

(ਗੋਂਡ ਮ: ੫)

੧੫. ਮਨਮਹਿ ਸਿੰਚਹੁ ਹਰਿ ਹਰਿ ਨਾਮ ।
ਅਨਦਿਨੁ ਕੀਰਤਨੁ ਹਰਿ ਗੁਣ ਗਾਮ ।

(ਬਿਲਾਵਲ ਮ: ੫)

੧੬. ਵੈਰ ਵਿਰੋਧ ਮਿਟੇ ਤਿਹ ਮਨ ਤੇ ।
ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ।

(ਗਉੜੀ ਬਾਵਨ ਅਖਰੀ)

੧੭. ਤੀਰਥਿ ਜਾਉ ਤਾ ਹਉ ਹਉ ਕਰਤੇ ।
ਪੰਡਿਤ ਪੂਛਉ ਤਾ ਮਾਇਆ ਰਾਤੇ ।
ਸੋ ਅਸਥਾਨ ਬਤਾਵਹੁ ਮੀਤਾ ।
ਜਾਕੈ ਹਰਿ ਹਰਿ ਕੀਰਤਨੁ ਨੀਤਾ ।

(ਆਸਾ ਮ: ੫)

੧੮. ਨਾਮੁ ਅਉਖਧੁ ਜਿਨਿ ਜਨ ਤੇਰੈ ਪਾਇਆ ।
ਜਨਮ ਜਨਮ ਕਾ ਰੋਗ ਗਵਾਇਆ ।
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ
ਸਫਲ ਏਹਾ ਹੈ ਕਾਰੀ ਜੀਉ ।

(ਮਾਝ ਮ: ੫)

੧੯. ਸੁਣਿ ਕੀਰਤਨੁ ਸਾਧ ਪਹਿ ਜਾਇ ।
ਜਨਮ ਮਰਣ ਕੀ ਤ੍ਰਾਸ ਮਿਟਾਇ ।

(ਗਉੜੀ ਮ: ੫)

੨੦. ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ।
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ।

(ਗਉੜੀ ਮ: ੫)

੨੧. ਰਾਜ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋ।
ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ।

(ਆਸਾ ਮ: ੫)

੨੨. ਮਨ ਮਹਿ ਚਿਤਵਉ ਚਿਤਵਨੀ
ਉਦਮੁ ਕਰਹੁ ਉਠਿ ਨੀਤ।
ਹਰਿ ਕੀਰਤਨ ਕਾ ਆਹਰੋ
ਹਰਿ ਦੇਹੁ ਨਾਨਕ ਕੇ ਮੀਤ।

(ਗੂਜਰੀ ਕੀ ਵਾਰ ਮ: ੫)

੨੩. ਅੰਮ੍ਰਿਤ ਰਸੁ ਹਰਿ ਕੀਰਤਨੋ ਕੋ ਵਿਰਲਾ ਪੀਵੈ।
ਵਜਹੁ ਨਾਨਕ ਮਿਲੈ ਏਕੁ ਨਾਮੁ
ਰਿਦ ਜਪਿ ਜਪਿ ਜੀਵੈ।

(ਆਸਾ ਮ: ੫)

੨੪. ਦਾਸ ਤੁਮਾਰੇ ਕੀ ਪਾਵਉ ਧੂਰਾ
ਮਸਤਕਿ ਲੇ ਲੇ ਲਾਵਉ।
ਮਹਾ ਪਤਿਤ ਤੇ ਹੋਤ ਪੁਨੀਤਾ
ਹਰਿ ਕੀਰਤਨੁ ਗੁਨ ਗਾਵਉ।

(ਟੋਡੀ ਮ: ੫)

੨੫. ਸਭ ਮਹਿ ਏਕੁ ਰਹਿਆ ਭਰਪੂਰਾ।
ਸੋ ਜਾਪੈ ਜਿਸੁ ਸਤਿਗਰ ਪੂਰਾ।

ਹਰਿ ਕੀਰਤਨੁ ਤਾਕੋ ਆਧਾਰੁ ।
ਕਹੁ ਨਾਨਕ ਜਿਸੁ ਆਪਿ ਦਇਆਰ ।

(ਭੈਰਉ ਮ: ੫)

੨੬. ਅਖੰਡ ਕੀਰਤਨ ਤਿਨਿ ਭੋਜਨੁ ਚੂਰਾ ।
ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ।

(ਗਉੜੀ ਮ: ੫)

੨੭. ਐਸਾ ਕੀਰਤਨੁ ਕਰਿ ਮਨ ਮੇਰੇ ।
ਈਹਾ ਊਹਾ ਜੋ ਕਾਮਿ ਤੇਰੇ ।

(ਗਉੜੀ ਮ: ੫)

## ਅ

੨੮. ਸ਼ਬਦ ਸੁਰਤਿ ਕਰ ਕੀਰਤਨ ਸਤ ਸੰਗ ਵਿਲੋਈ ।
ਵਾਹਿਗੁਰੂ ਗੁਰ ਮੰਤ੍ਰ ਹੈ ਜਪ ਹਉਮੈ ਖੋਈ ।

(ਵਾਰਾਂ ਭਾਈ ਗੁਰਦਾਸ ਜੀ)

੨੯. ਲੀਹਾਂ ਅੰਦਰ ਚਲੀਐ ਜਿਉ ਗਾਡੀ ਰਾਹੁ ।
ਹੁਕਮਿ ਰਜਾਈ ਚਲਨਾ ਸਾਧ ਸੰਗ ਨਿਬਾਹੁ ।
ਜਿਉਂ ਧਨ ਸੋਂਘਾ ਰਖਦਾ ਘਰ ਅੰਦਰਿ ਸ਼ਾਹੁ ।
ਜਿਉਂ ਮਰਯਾਦ ਨ ਛਡਈ ਸਾਇਰ ਅਸਗਾਹੁ ।
ਲਤਾਂ ਹੇਠ ਲਤਾੜੀਐ ਅਜਗਾਵਰ ਘਾਹੁ ।
ਧਰਮਸਾਲ ਹੈ ਮਾਨਸਰ ਹੰਸ ਗੁਰਸਿਖ ਵਾਹੁ ।
ਰਤਨ ਪਦਾਰਥ ਗੁਰ ਸ਼ਬਦ ਕਰ ਕੀਰਤਨ ਖਾਹੁ ।

(ਵਾਰਾਂ ਭਾਈ ਗੁਰਦਾਸ ਜੀ)

# ਪਰਮਾਣਾਂ ਬਾਰੇ

(੧) ਪਹਿਲੇ ਖਿਆਲ ਸੀ ਕਿ ਪਰਮਾਣਾਂ ਨੂੰ ਸ਼ਬਦਾਂ ਦੀ ਤੁਕ ਤੁਕ ਦੇ ਹਿਸਾਬ ਨਾਲ ਲਿਖਿਆ ਜਾਵੇ ਪ੍ਰੰਤੂ ਉਸ ਤਰਾਂ ਕਰਨ ਨਾਲ ਇਕੋ ਭਾਵ ਦੇ ਪ੍ਰਮਾਣ ਇਕੋ ਥਾਂ ਤੇ ਨਹੀਂ ਸਨ ਲਭ ਸਕਦੇ ਇਸ ਵਾਸਤੇ ਆਸ਼ੇ ਅਨੁਸਾਰ ਪ੍ਰਮਾਣ ਦਿਤੇ ਹਨ ਜਿਸ ਭਾਵ ਦੇ ਪ੍ਰਮਾਣ ਦਿਤੇ ਹਨ ਉਸ ਭਾਵ ਨੂੰ ਦਰਸਾਣ ਵਾਸਤੇ ਉਪਰ ਇਕ ਪੰਗਤੀ ਗੁਰਬਾਣੀ ਦੀ ਮੋਟੇ ਅਖਰਾਂ ਵਿਚ ਦਿਤੀ ਹੈ ਤਾਂ ਕਿ ਥਲੇ ਲਿਖੇ ਪ੍ਰਮਾਣਾਂ ਦਾ ਭਾਵ ਪਤਾ ਲਗ ਸਕੇ।

(੨) ਹੁਣ ਅਗੇ ਉਹ ਸ਼ਬਦ ਲਿਖੇ ਹਨ ਜਿਨਾਂ ਵਿਚੋਂ ਪੰਗ-ਤੀਆਂ ਮੋਟੇ ਅਖਰਾਂ ਵਿਚ ਲਿਖੀਆਂ ਹਨ ਇਹ ਸ਼ਬਦ ਲਿਖਣ ਦਾ ਇਹੋ ਭਾਵ ਹੈ ਕਿ ਪੜ੍ਹਨ ਵਾਲਾ ਜੇਕਰ ਇਹੋ ਸ਼ਬਦ ਯਾਦ ਕਰਨਾ ਚਾਹੇ ਤਾਂ ਉਸਨੂੰ ਢੂੰਡਣਾ ਨਾ ਪਵੇ,ਇਹਨਾਂ ਸ਼ਬਦਾਂ ਵਿਚੋਂ ਜਿਸ ਜਿਸ ਤੁਕ ਨੂੰ ਜਿਸ ਜਿਸ ਭਾਵ ਦੇ ਪਰਮਾਣ ਢੁਕਦੇ ਹਨ ਉਸ ਤੁਕ ਨੂੰ ਨਿਸ਼ਾਨ ਲਗਾ ਕੇ ਥਲੇ ਲਿਖ ਦਿਤਾ ਹੈ ਕਿ ਇਸ ਪੁਸਤਕ ਦੇ ਪੰਨਾ ਨੰ: ਦੇ ਪਰਮਾਣ ਵੇਖੋ।

(੩) ਪਰਮਾਣਾਂ ਨੂੰ ਸੋਧਕੇ ਲਿਖਿਆ ਗਿਆ ਹੈ ਪਰ ਤਾਂ ਭੀ ਕੁਛਕੁ ਗਲਤੀਆਂ ਰਹਿ ਗਈਆਂ ਹਨ ਜਿਹੜੀਆਂ ਅਖੀਰ ਤੇ ਲਗਾ ਦਿਤੀਆਂ ਹਨ।

੧.

*ਹਮ ਅਵਗੁਣ ਭਰੇ ਏਕੁ ਗੁਣੁ ਨਾਹੀ। ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਹੀ। †ਮਾਇਆ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ। ‡ਇਕੁ ਉਤਮੁ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ। ਇਕ ਅਰਦਾਸਿ ਭਾਟ ਕੀਰਤਿ ਕੀ §ਗੁਰ ਰਾਮਦਾਸ ਰਾਖਹੁ ਸਰਣਾਈ।

(ਸਵਯੇ ਮ: ੪)

੨.

*ਹਾਹਾ ਪ੍ਰਭ ਰਾਖਿ ਲੇਹੁ। ਹਮ ਤੇ ਕਿਛੂ ਨ ਹੋਇ ਮੇਰੇ ਸ੍ਵਾਮੀ †ਕਰ ਕਿਰਪਾ ਅਪਨਾ ਨਾਮ ਦੇਉ॥੧॥ ਰਹਾਉ॥ ਅਗਨਿ ਕੁਟੰਬ ਸਾਗਰ ਸੰਸਾਰ। ਭਰਮ ਮੋਹ ਅਗਿਆਨ ਅੰਧਾਰ। ਊਚ ਨੀਚ ਸੂਖ ਦੂਖ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ। ਮਨਿ ਬਾਸਨਾ ਰਚਿ ਬਿਖੈ ਬਿਆਧਿ। ਪੰਚ ਦੂਤ ਸੰਗਿ ਮਹਾ ਅਸਾਧ। ਜੀਅ ਜਹਾਨੁ ਪ੍ਰਾਨ ਧਨੁ ਤੇਰਾ। ‡ਨਾਨਕ ਜਾਨੁ ਸਦਾ ਹਰਿ ਨੇਰਾ।

(ਧਨਾਸਰੀ ਮ: ੫)

---

(੧)*ਇਸ ਤੁਕ ਤੇ ਇਸ ਪੁਸਤਕ ਦੇ ਪੰਨੇ ੯ ਤੋਂ ੧੨ ਦੇ ਪਰਮਾਣ ਦਿਓ। †ਇਸ ਤੁਕ ਤੇ ਪੰਨਾਂ ੧੦੭ ਤੋਂ ੧੩੩ ਦੇ ਪਰਮਾਣ ਦਿਓ। ‡ਇਸ ਤੇ ੧੦੪ ਤੋਂ ੧੦੯ ਦੇ ਪਰਮਾਣ ਦਿਓ। §ਇਸ ਤੇ ੧੨ ਤੋਂ ੧੬ ਦੇ ਪ੍ਰਮਾਣ ਦਿਓ।

(੨)*ਇਸ ਤੇ ੧੨ ਤੋਂ ੧੬ ਦੇ ਪਰਮਾਣ ਦਿਓ। †ਇਸ ਤੇ ੭੮ ਤੋਂ ੮੦ ਦੇ ਪਰਮਾਣ ਦਿਓ। ‡ਇਸ ਤੇ ੨੮ ਤੋਂ ੩੩ ਦੇ ਪਰਮਾਣ ਲਗਦੇ ਹਨ।

੩.

ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ *ਮਾਇਆ। ਘਰ ਮੰਦਰ ਘੋੜੇ ਖੁਸੀ ਮਨੁ ਅਨਰਸਿ ਲਾਇਆ॥ ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ॥ ॥੧।†ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ। ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭ ਮੇਰੇ॥੧॥ ਰਹਾਉ॥ਕਿਛੁ ਰੂਪੁ ਨਹੀ ਕਿਛੁ ਜਾਤਿ ਨਹੀ ਕਿਛੁ ਢੰਗੁਨ ਮੇਰਾ॥ ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ। ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ॥ ੨। ਸਭੁ ਜੀਉ ਪਿੰਡੁ ਮੁਖੁ ਨਕ ਦੀਆ ਵਰਤਣ ਕਉ ਪਾਣੀ। ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ। ‡ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ।੩॥ ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ। ਹਮ ਜੰਤ ਵਿਚਾਰੇ ਕਿਆ ਕਰਹਿ ਸਭੁ ਖੇਲੁ ਤੁਮ ਸੁਆਮੀ। ਜਨ ਨਾਨਕ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ।

(ਗਉੜੀ ਮ: ੪)

---

(ੜ) ਇਸ ਤੇ ੧੩੭ ਤੋਂ ੧੪੩ ਦੇ ਪਰਮਾਣ ਦਿਓ। † ਇਸ ਤੇ ੧੬੬ ਤੋਂ ੧੬੮ ਦੇ ਪਰਮਾਣ ਦਿਓ। ‡ ੯੭ ਤੋਂ ੧੦੦ ਵਿਚੋਂ ਪਰਮਾਣ ਦਿਓ।

੪.

ਮਹਿਮਾ ਨ ਜਾਨਹਿ ਬੇਦ। ਬ੍ਰਹਮੇ ਨਹੀ ਜਾਨਹਿ ਭੇਦ। ਅਵਤਾਰ ਨ ਜਾਨਹਿਅੰਤੁ।*ਪਰਮੇਸਰੁ ਪਾਰਬ੍ਰਹਮ ਬੇਅੰਤੁ ॥੧॥ ਅਪਨੀ ਗਤਿ ਆਪਿ ਜਾਨੈ। ਸੁਣਿ ਸੁਣਿ ਅਵਰ ਵਖਾਨੈ ॥ ੧ ॥ ਰਹਾਉ ।' ਸੰਕਰਾ ਨਹੀ ਜਾਨਹਿ ਭੇਵ। ਖੋਜਤ ਹਾਰੇ ਦੇਵ। ਦੇਵੀਆ ਨਹੀ ਜਾਨਹਿ ਮਰਮ। ਸਭ ਊਪਰਿ ਅਲਖ ਪਾਰਬ੍ਰਹਮ ॥੨॥ਅਪਨੇ ਰੰਗਿ ਕਰਤਾ ਕੇਲ। ਆਪਿ ਬਿਛੋਰੈ ਆਪੇ ਮੇਲ ।ਇਕਿ ਭਰਮੇ ਇਕਿ ਭਗਤੀ ਲਾਏ।ਆਪਣਾ ਕੀਆ ਆਪਿ ਜਣਾਏ॥੩॥†ਸੰਤਨ ਕੀ ਸੁਣਿ ਸਾਚੀ ਸਾਖੀ।ਸੋ ਬੋਲਹਿ ਜੋ ਪੇਖਹਿ ਆਖੀ। ਨਹੀ ਲੇਪੁ ਤਿਸੁ ਪੁੰਨਿ ਨ ਪਾਪਿ। ਨਾਨਕ ਕਾ ਪ੍ਰਭੁ ਆਪੇ ਆਪਿ। (ਰਾਮਕਲੀ ਮ: ੫)

੫.

ਰੈਣਿ ਦਿਨਸੁ ਪਰਭਾਤਿ ਤੂ ਹੈ ਹੀ ਗਾਵਣਾ। ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ। *ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ। ਭਗਤ ਜਨਾ ਕੈ ਸੰਗਿ ਪਾਪ ਗਵਾਵਣਾ। ਜਨ ਨਾਨਕ ਸਦ ਬਲਿਹਾਰੈ ਬਲਿ ਬਲਿ ਜਾਵਣਾ।

(ਸੋਰਠ ਕੀ ਵਾਰ ਮ: ੪)

---

(੪)*ਇਸਤੇ ੧੯ ਤੋਂ ੨੪ ਦੇ ਪਰਮਾਣ ਦਿਓ।
† ੧੦੮ ਤੋਂ ੧੧੪ ਵਿਚੋਂ ਪਰਮਾਣ ਦਿਓ। (੫)*ਇਸ ਤੇ ੨੪ ਤੋਂ ੨੮ ਤੁਕ ਪਰਮਾਣ ਦਿਓ।

ਸ਼ਬਦ ੬.

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ । ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ । ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ। ਪਤਿਤ §ਪਾਵਨੁ ਹਰਿ ਬਿਰਦੁ ਸਦਾਏ ਇਕੁ ਤਿਲੁ ਨਹੀ ਭੰਨੈ ਘਾਲੇ। †ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ ‡ਨਾਨਕ ਦਾਸ ਸਦਾ ਸਰਨਾਗਤਿ ਹਰਿ ਅੰਮ੍ਰਿਤ ਸਜਣੁ ਮੇਰਾ।

(ਸੂਹੀ ਛੰਤ ਮ: ੫)

ਸ਼ਬਦ ੭.

§ਸਰਬ ਸੁਖਾ ਦਾ ਦਾਤਾ ਸਤਿਗੁਰੁ ਤਾਕੀ ਸਰਨੀਪਾਈਐ। ਦਰਸਨੁ ਭੇਟਤ ਹੋਤ ਅਨੰਦਾ ਦੂਖੁ ਗਇਆ ਹਰਿ ਗਾਈਐ ॥ ੧ ॥ ਹਰਿ ਰਸ ਪੀਵਹੁ ਭਾਈ । †ਨਾਮ ਜਪਹੁ ਨਾਮੋ ਆਰਾਧਹੁ ਗੁਰ ਪੂਰੇ ਕੀ ਸਰਣਾਈ ॥ ੧ ॥ ਰਹਾਉ ॥ ਤਿਸਹਿ ਪਰਾਪਤਿ ਜਿਸੁ ਧੁਰਿ ਲਿਖਿਆ ਸੋਈ ਪੂਰਨੁ ਭਾਈ.‡ਨਾਨਕ ਕੀ ਬੇਨੰਤੀ ਪ੍ਰਭ ਜੀ ਨਾਮਿ ਰਹਾ ਲਿਵਲਾਈ। (ਸੋਰਠ ਮ: ੫)

੮.

ਸਤਿਗੁਰ ਮੇਰਾ ਬੇਮੁਹਤਾਜ ।

**ਇਹ ਸ਼ਬਦ ਇਸ ਪੁਸਤਕ ਦੇ ੪੩ ਸਫੇ ਤੇ ਲਿਖਿਆ ਹੋਇਆ ਹੈ।**

---

(੬) §ਇਸ ਤੇ ੩੩ ਤੋਂ ੩੭ ਤਕ ਪ੍ਰਮਾਣ ਦਿਓ । †ਇਸ ਤੇ ੨੮ ਤੋਂ ੩੩ ਦੇ ਪਰਮਾਣ ਦਿਓ ‡ਇਸ ਤੇ੧੨ ਤੋਂ ੧੬ ਵਿਚੋਂ ਪਰਮਾਣ ਦਿਓ ।

(੭) §ਇਸ ਤੁਕ ਤੇ ੩੮ ਤੋਂ ੪੦ ਦੇ ਪਰਮਾਣ ਦਿਓ । †ਇਸ ਤੁਕ ਤੇ ੬੧ ਤੋਂ ੬੪ ਵਿਚੋਂ ਪਰਮਾਣ ਦਿਓ। ‡ਇਸ ਤੇ ੭੮ ਤੋਂ ੮੧ ਦੇ ਪਰਮਾਣ ਦਿਓ।

੯.

ਅੰਮ੍ਰਿਤੁ ਨਾਮੁ ਨਿਧਾਨ ਹੈ ਮਿਲਿ ਪੀਵਹੁ ਭਾਈ।
‡ਜਿਸੁ ਸਿਮਰਤ ਸੁਖੁ ਪਾਈਐ ਸਭ ਤਿਖਾ ਬੁਝਾਈ।
†ਕਰਿ ਸੇਵਾ ਪਾਰਬ੍ਰਹਮ ਗੁਰ ਭੁਖ ਰਹੈ ਨ ਕਾਈ।
ਸਗਲ ਮਨੋਰਥ ਪੁੰਨਿਆ ਅਮਰਾ ਪਦੁ ਪਾਈ।
ਤੁਧੁ ਜੇਵਡੁ ਤੂਹੈ ਪਾਰਬ੍ਰਹਮ ਨਾਨਕ ਸਰਣਾਈ।

(ਗਉੜੀ ਕੀ ਵਾਰ ਮ: ੫)

੧੦.

ਗੁਰ ਕੀ ਮੂਰਤਿ ਮਨ ਮਹਿ ਧਿਆਨੁ।
ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ। §ਗੁਰ ਕੇ ਚਰਨ ਰਿਦੈ ਲੈ ਧਾਰਉ। ਗੁਰ ਪਾਰਬ੍ਰਹਮੁ ਸਦਾ ਨਮਸਕਾਰਉ॥ ੧॥
ਮਤ ਕੋ ਭਰਮਿ ਭੁਲੈ ਸੰਸਾਰਿ। †ਗੁਰ ਬਿਨੁ ਕੋਇ ਨ ਉਤਰਸਿ ਪਾਰਿ॥ ੧॥ ਰਹਾਉ॥ ਭੂਲੇ ਕਉ ਗੁਰਿ ਮਾਰਗਿ ਪਾਇਆ। ਅਵਰ ਤਿਆਗਿ ਹਰਿ ਭਗਤੀ ਲਾਇਆ। ਜਨਮ ਮਰਨ ਕੀ ਤ੍ਰਾਸ ਮਿਟਾਈ। ਗੁਰ ਪੂਰੇ ਕੀ ਬੇਅੰਤ ਵਡਾਈ॥ ੨॥
ਗੁਰਪ੍ਰਸਾਦਿ ਊਰਧ ਕਮਲ ਬਿਗਾਸ। ਅੰਧਕਾਰ ਮਹਿ ਭਇਆ ਪਰਗਾਸ। ਜਿਨਿ ਕੀਆ ਸੋ ਗੁਰ ਤੇ ਜਾਨਿਆ। ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ। ਗੁਰ ਕਰਤਾ ਗੁਰੂ ਕਰਣੈ ਜੋਗੁ। ‡ਗੁਰੁ ਪਰਮੇਸਰੁ ਹੈਭੀ ਹੋਗੁ।ਕਹੁ ਨਾਨਕ ਪ੍ਰਭਿ ਇਹੈ ਜਨਾਈ। ਬਿਨੁ ਗੁਰ ਮੁਕਤਿ ਨ ਪਾਈਐ ਭਾਈ। (ਗੋਂਡ ਮਹਲਾ ੫)

---

(੯) ‡ਇਸ ਤੇ ੮੧ ਤੋਂ ੮੪ ਦੇ ਪਰਮਾਣ ਦਿਓ। †ਇਸ ਤੇ ੪੫ ਤੋਂ ੪੯ ਦੇ ਪਰਮਾਣ ਦਿਓ।

(੧੦)§ਇਸ ਤੇ ੫੪ ਤੋਂ ੫੮ ਦੇ ਪਰਮਾਣ ਦਿਓ।†ਇਸ ਤੇ ੫੯ ਤੋਂ ੬੨ ਦੇ ਪਰਮਾਣ ਦਿਓ।‡ਇਸ ਤੇ ੪੧ ਤੋਂ ੪੪ ਦੇ ਪਰਮਾਣਦਿਓ।

੧੧.

ਘਰ ਦਰ ਫਿਰਿ ਥਾਕੀ ਬਹੁਤੇਰੇ। ਜਾਤਿ ਅਸੰਖ ਅੰਤ ਨਹੀ ਮੇਰੇ। ਕੇਤੇ ਮਾਤ ਪਿਤਾ ਸੁਤ ਧੀਆ। ਕੇਤੇ ਗੁਰੂ ਚੇਲੇ ਫੁਨਿ ਹੂਆ। ‡ਕਾਚੇ ਗੁਰ ਤੇ ਮੁਕਤਿ ਨ ਹੂਆ। ਕੇਤੀ ਨਾਰਿ ਵਰੁ ਏਕ ਸਮਾਲਿ। ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ। ਦਹਦਿਸ ਢੂਢਿ ਘਰੈ ਮਹਿ ਪਾਇਆ। ਮੇਲ ਭਇਆ ਸਤਿਗੁਰੂ ਮਿਲਾਇਆ॥ (ਰਾਮਕਲੀ ਮ: ੧ ਦਖਣੀ ਓਅੰਕਾਰ ਵਿਚੋਂ)

੧੨.

ਗੁਰ ਪੂਰਾ ਪੂਰੀ ਤਾਕੀ ਕਲਾ। ਗੁਰ ਕਾ ਸਬਦ ਸਦਾ ਸਦ ‡ਅਟਲਾ। †ਗੁਰ ਕੀ ਬਾਣੀ ਜਿਸੁ ਮਨਿ ਵਸੈ। ਦੂਖੁ ਦਰਦ ਸਭ ਤਾਕਾ ਨਸੈ॥ ੧॥ ਹਰਿ ਰੰਗਿ ਰਾਤਾ ਮਨੁ ਰਾਮ ਗੁਨ ਗਾਵੈ। ਮੁਕਤੋ ਸਾਧੂ ਧੂਰੀ ਨਾਵੈ॥ ੧॥ ਰਹਾਉ॥ਗੁਰਪਰਸਾਦੀ ਉਤਰੇ ਪਾਰਿ। ਭਉ ਭਰਮੁ ਬਿਨਸੇ ਬਿਕਾਰ। ਮਨ ਤਨ ਅੰਤਰਿ ਬਸੇ ਗੁਰ ਚਰਨਾ§। ਨਿਰਭੈ ਸਾਧ ਪਰੇ ਹਰਿ ਸਰਨਾ॥ ੨॥ ਅਨਦ ਸਹਜ ਰਸ ਸੂਖ ਘਨੇਰੇ। ਦੁਸਮਨੁ ਦੂਖੁ ਨ ਆਵੈ ਨੇਰੇ। ਗੁਰਿ ਪੂਰੇ ਅਪੁਨੇ ਕਰਿ ਰਾਖੇ। *ਹਰਿ ਨਾਮੁ ਜਪਤ ਕਿਲਬਿਖ ਸਭ ਲਾਥੇ॥ ੩॥ ਸੰਤ ਸਾਜਨ ਸਿਖ ਭਏ ਸੁਹੇਲੇ। ਗੁਰਿ ਪੂਰੇ ਪ੍ਰਭ ਸਿਉ ਲੈ ਮੇਲੇ। ਜਨਮ ਮਰਨ ਦੁਖ ਫਾਹਾ ਕਾਟਿਆ। ਕਹੁ

---

(੧੧) ‡ਇਸ ਤੇ ੬੦ ਤੋਂ ੬੬ ਦੇ ਪਰਮਾਣ ਦਿਓ।

(੧੨) ‡ਇਸ ਤੁਕ ਤੇ ੬੬ ਤੋਂ ੬੯ ਦੇ ਪਰਮਾਣ ਦਿਓ। †ਇਸ ਤੁਕ ਤੇ ੬੯ ਤੋਂ ੭੪ ਵਿਚੋਂ ਪਰਮਾਣ ਦਿਓ।§ਇਸ ਤੇ ੮੧ ਤੋਂ ੮੪ ਦੇ ਪਰਮਾਣ ਦਿਓ।*ਇਸ ਤੇ ੫੪ ਤੋਂ ੫੯ ਵਿਚੋਂ ਪਰਮਾਣ ਦਿਓ।

ਨਾਨਕ ਗੁਰਿ ਪੜਦਾ ਢਾਕਿਆ ॥੪॥ (ਪ੍ਰਭਾਤੀ ਮ: ੫)

੧੩.

ਗੁਰਿ ਪੂਰੇ ਪੂਰੀ ਕੀਨੀ। ਬਖਸ ਅਪੁਨੀ ਕਰਿ ਦੀਨੀ। ਨਿਤ ਅਨੰਦ ਸੁਖੁ ਪਾਇਆ। ਥਾਵ ਸਗਲੇ ਸੁਖੀ ਵਸਾਇਆ ॥ ੧ ॥ ਹਰਿ ਕੀ ਭਗਤਿ ਫਲ ਦਾਤੀ। ਗੁਰਿ ਪੂਰੇ ਕਿਰਪਾ ਕਰਿ ਦੀਨੀ ਵਿਰਲੈ ਕਿਨਹੀ ਜਾਤੀ ॥ ਰਹਾਉ ॥ †ਗੁਰਬਾਣੀ ਗਾਵਹੁ ਭਾਈ। ਓਹ ਸਫਲ ਸਦਾ ਸੁਖਦਾਈ। ਨਾਨਕ ਨਾਮੁ ਧਿਆਇਆ। ਪੂਰਬਿ ਲਿਖਿਆ ਪਾਇਆ ॥ ੨ ॥ (ਸੋਰਠਿ ਮ: ੫)

੧੪.

†ਹਰਿ ਕੋ ਨਾਮੁ ਸਦਾ ਸੁਖਦਾਈ। ਜਾਕਉ ਸਿਮਰਿ ਅਜਾਮਲੁ ਉਧਰਿਓ ਗਨਕਾ ਹੂ ਗਤਿ ਪਾਈ ॥ ੧ ॥ ਰਹਾਉ ॥ ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿਆਈ। ਤਾਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ ॥ ੧ ॥ *ਜਿਹ ਨਰ ਜਸ ਕਿਰਪਾ ਨਿਧਿ ਗਾਇਓ ਤਾਕਉ ਭਇਓ ਸਹਾਈ। ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨ ਸਰਨਾਈ ॥ ੨ ॥

(ਮਾਰੂ ਮ: ੯)

੧੫.

ਦਿਨੁ ਰਾਤੀ ਆਰਾਧਹੁ ਪਿਆਰੋ ‡ਨਿਮਖ ਨ ਕੀਜੈ ਢੀਲਾ।

---

(੧੩) †ਇਸ ਤੁਕ ਤੇ ੬੯ ਤੋਂ ੭੪ ਦੇ ਪਰਮਾਣ ਦਿਓ।
(੧੪) †ਇਸ ਤੇ ੮੧ ਤੋਂ ੮੪ ਦੇ ਪਰਮਾਣ ਵਿਚੋਂ ਦਿਓ।
*ਇਸ ਤੇ ੮੪ ਤੋਂ ੯੧ ਦੇ ਪਰਮਾਣ ਵਿਚੋਂ ਦਿਓ।
(੧੫) ‡ਇਸ ਤੋਂ ੯੧ ਤੇ ੯੫ ਦੇ ਪਰਮਾਣ ਦਿਓ।

†ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਠੀਲਾ।
ਮੋਹਨੁ ਪ੍ਰਾਨ ਮਾਨ ਰਾਗੀਲਾ। ਬਾਸਿ ਰਹਿਓ ਹੀਅਰੇ ਕੈ ਸੰਗੇ
ਪੇਖਿ ਮੋਹਿਓ ਮਨ ਲੀਲਾ ॥ ੧ ॥ ਰਹਾਉ ॥
‡ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜਗੀਲਾ।
ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥੨॥

(ਗੂਜਰੀ ਮ: ੫)

੧੬.

ਸੰਤ ਰਹਤ ਸੁਨਹੁ ਮੇਰੇ ਭਾਈ ॥

(ਇਹ ਸ਼ਬਦ ਇਸ ਪੁਸਤਕ ਦੇ ੧੧੦ ਸਫੇ ਤੇ ਲਿਖਿਆ ਹੋਇਆ ਹੈ ਉਥੋਂ ਵੇਖੋ।

੧੭.

ਭਾਗਠੜੇ ਹਰਿ ਸੰਤ *ਤੁਮ੍ਾਰੇ ਜਿਨ ਘਰਿ ਧਨੁ ਹਰਿ ਨਾਮਾ।
ਪਰਵਾਣ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ।
ਮੇਰੇ ਰਾਮ ਹਰਿ ਜਨਕੈ ਹਉ ਬਲਿ ਜਾਈ।
ਕੇਸਾ ਕਾ ਕਰਿ ਚਵਰੁ ਢੁਲਾਵਾ ‡ਚਰਣ ਧੂੜਿ ਮੁਖਿ ਲਾਈ ॥
੧ ॥ ਰਹਾਉ ॥

ਜਨਮ ਮਰਣ ਦੋਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ।
ਜੀਅ ਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥

---

†ਇਸ ਤੇ ੧੧੫ ਤੋਂ ੧੧੮ ਦੇ ਪਰਮਾਣ ਦਿਓ।
‡ਇਸ ਤੇ ੮੧ ਤੋਂ ੮੪ ਦੇ ਪਰਮਾਣ ਦਿਓ।
(੧੭) *੧੦੯ ਤੋਂ ੧੧੫ ਦੇ ਪਰਮਾਣ ਦਿਓ।
‡ਇਸ ਤੇ ੧੧੫ ਤੋਂ ੧੧੮ ਦੇ ਪ੍ਰਮਾਣ ਦਿਓ।

ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ।
ਸਚਾ ਸੁਖੁ ਸਚੀ ਵਡਿਆਈ ਜਿਸਕੇ ਸੇ ਤਿਨਿ ਜਾਤੇ ।
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣ ਪੀਸਿ ਕਮਾਵਾ ।
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ ।

੧੯. (ਸੂਹੀ ਮ: ੫ )

ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ।
ਨਾਮ ਬੀਜੁ* ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ।
ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ।
ਬਾਬਾ ਮਾਇਆ †ਸਾਥਿ ਨ ਹੋਇ ।
‡ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥੧॥ਰਹਾਉ।
ਹਾਣੁ ਹਟੁ ਕਰਿ ਆਰਜਾ ਸਚੁ ਨਾਮੁ §ਕਰਿ ਵਥੁ ।
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸਨੋ ਰਖੁ ।
ਵਣਜਾਰਿਆ ਸਿਉ ਵਣਜੁ ਕਰ ਲੈ ਲਾਹਾ ਮਨ ਹਸੁ ॥ ੨ ॥
ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ।
ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ।
ਨਿਰੰਕਾਰ ਕੈ ਦੇਸਿ ਜਾਇ ਤਾ ਸੁਖ ਲਹਹਿ ਮਹਲੁ ।
ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ।
ਬੰਨ ਬਦੀਆ ਕਰਿ ਧਾਵਣੀ ਤਾਕੋ ਆਖੈ ਧੰਨੁ ।
ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ ਵੰਨੁ । (ਸੋਰਠ ਮ: ੧)

---

(੧੯) *ਇਸ ਤੁਕ ਤੇ ੯੧ ਤੋਂ ੯੫ ਦੇ ਪਰਮਾਣ ਦਿਓ ।
†ਇਸ ਤੇ ੧੩੧ ਤੋਂ ੧੩੬ ਦੇ ਪਰਮਾਣ ਦਿਓ ।
‡ਇਸ ਤੁਕ ਤੇ ੧੩੭ ਤੋਂ ੧੪੩ ਦੇ ਪਰਮਾਣ ਦਿਓ ।
§ਇਸ ਤੁਕ ਤੇ ੭੪ ਤੋਂ ੭੭ ਦੇ ਪਰਮਾਣ ਦਿਓ ।

ਪਤਿਤ ਪਵਿਤ੍ *ਲੀਏ ਕਰਿ ਅਪੁਨੇ ਸਗਲ ਕਰਤ ਨਮਸਕਾਰੋ।
ਬਰਨੁ ਜਾਤਿ ਕੋਊ ਪੂਛੈ ਨਾਹੀ ਬਾਛਹਿ ਚਰਨ ਰਵਾਰੋ॥ ੧ ॥
ਠਾਕੁਰ ਐਸੋ ਨਾਮੁ ਤੁਮ੍ਾਰੋ।
ਸਗਲ ਸ੍ਰਿਸਟਿ ਕੋ ਧਣੀ ਕਹੀਜੈ ਜਨ ਕੋ ਅੰਗੁ ਨਿਰਾਰੋ ॥
੧ ॥ ਰਹਾਉ ॥
ਸਾਧ ਸੰਗਿ ਨਾਨਕ ਬੁਧਿ ਪਾਈ ਹਰਿ †ਕੀਰਤਨੁ ਆਧਾਰੋ।
ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ
‡ਚਮਿਆਰੋ ॥

(ਗੂਜਰੀ ਮ: ੫)

*ਸਮਾਪਤ*

---

(੧੮) *ਇਸ ਤੇ ੩੩ ਤੋਂ ੩੮ ਦੇ ਪਰਮਾਣ ਦਿਓ।
†ਇਸ ਤੇ ੧੪੩ ਤੋਂ ੧੪੮ ਦੇ ਪਰਮਾਣ ਦਿਓ।
‡ਇਸ ਤੇ ੮੪ ਤੋਂ ੯੦ ਤਕ ਪਰਮਾਣ ਦਿਓ।